Sr. No.
58

ਪ੍ਰਕਾਸ਼ਨ ਨੰ:
1058

# ਮਾਨਵਤਾ ਦੇ ਰਹਿਬਰ

# ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ
300 ਸਾਲਾ ਗੁਰ-ਗੱਦੀ ਦਿਵਸ ਨੂੰ ਸਮਰਪਿਤ




ਪ੍ਰਕਾਸ਼ਕ :
ਸਿੱਖ ਮਿਸ਼ਨਰੀ ਕਾਲਜ (ਰਜਿ:) ਲੁਧਿਆਣਾ



ਆਪ ਪੜ੍ਹੋ ਤੇ ਹੋਰਨਾਂ ਨੂੰ ਪੜ੍ਹਾਓ।

# ਫ਼੍ਰੀ ਲਿਟਰੇਚਰ ਫ਼ੰਡ ਵਿੱਚ ਆਪਣਾ ਹਿੱਸਾ ਪਾਉ ਜੀ

ਸਿੱਖ ਮਿਸ਼ਨਰੀ ਕਾਲਜ, ਲੁਧਿਆਣਾ ਨੇ ਹਰ ਸਿੱਖ ਘਰ ਵਿੱਚ ਫ਼੍ਰੀ ਧਾਰਮਿਕ ਲਿਟਰੇਚਰ ਪਹੁੰਚਾਉਣ ਦਾ ਉਪਰਾਲਾ ਕੀਤਾ ਹੈ। ਹਰ ਮਹੀਨੇ 60,000 ਦੀ ਗਿਣਤੀ ਵਿੱਚ ਗੁਰਬਾਣੀ, ਸਿੱਖ ਇਤਿਹਾਸ ਤੇ ਰਹਿਤ ਮਰਯਾਦਾ ਦੇ ਕਿਸੇ ਪਹਿਲੂ ਤੇ ਲਿਟਰੇਚਰ ਛਾਪ ਕੇ ਵੰਡਿਆ ਜਾ ਰਿਹਾ ਹੈ। ਧਰਮ ਪ੍ਰਚਾਰ ਦੀ ਇਸ ਮਹਾਨ ਸੇਵਾ ਵਿੱਚ ਹਿੱਸਾ ਪਾਉਣ ਲਈ ਹਰ ਪਾਠਕ ਨੂੰ ਬੇਨਤੀ ਕੀਤੀ ਜਾਂਦੀ ਹੈ। ਆਪ ਇਹ 16 ਸਫੇ ਦਾ ਲਿਟਰੇਚਰ 150 ਰੁਪਏ ਪ੍ਰਤੀ ਸੈਂਕੜਾ ਅਤੇ 24 ਪੰਨਿਆਂ ਦਾ ਫਰੀ ਲਿਟਰੇਚਰ 200 ਰੁਪਏ ਪ੍ਰਤੀ ਸੈਂਕੜਾ ਭੇਜ ਕੇ ਵੀ ਮੰਗਵਾ ਸਕਦੇ ਹੋ ਅਤੇ ਸੰਗਤਾਂ ਵਿੱਚ ਵੰਡ ਸਕਦੇ ਹੋ।

---

**ਗੁਰਬਾਣੀ, ਸਿੱਖ ਇਤਿਹਾਸ ਤੇ ਸਿੱਖ ਰਹਿਤ ਮਰਯਾਦਾ ਸੰਬੰਧੀ ਖੋਜ ਭਰਪੂਰ ਲੇਖਾਂ ਰਾਹੀਂ ਨਿਰੋਲ ਗੁਰਮਤਿ ਵਿਚਾਰਧਾਰਾ ਨੂੰ ਪ੍ਰਚਾਰਣ ਵਾਲਾ ਮੈਗਜ਼ੀਨ**

*(ਪੰਜਾਬੀ, ਹਿੰਦੀ ਵਿੱਚ ਵੱਖਰਾ ਵੱਖਰਾ ਛਪਣ ਵਾਲਾ)*

**ਸਿੱਖ ਮਿਸ਼ਨਰੀ ਕਾਲਜ ਦਾ ਮਾਸਿਕ ਪੱਤਰ**

## ਸਿੱਖ ਫੁਲਵਾੜੀ
## (SIKH PHULWARI)

*ਸਾਲਾਨਾ ਚੰਦਾ*

ਦੇਸ਼ : 100 ਰੁਪਏ
ਵਿਦੇਸ਼ : 1000 ਰੁਪਏ

*ਲਾਈਫ ਮੈਂਬਰਸ਼ਿਪ*

ਦੇਸ਼ 1000 ਰੁਪਏ
ਵਿਦੇਸ਼ : 10,000 ਰੁਪਏ

*ਇਕ ਕਾਪੀ : 15 ਰੁਪਏ*

**ਹਰ ਘਰ ਵਿਚ ਪਹੁੰਚਣਾ ਅਤਿ ਜ਼ਰੂਰੀ ਹੈ।**

## ਘਰ ਬੈਠੇ ਦੋ-ਸਾਲਾ ਸਿੱਖ ਮਿਸ਼ਨਰੀ ਪੱਤਰ ਵਿਹਾਰ ਕੋਰਸ

ਅੰਗ੍ਰੇਜ਼ੀ, ਹਿੰਦੀ ਤੇ ਪੰਜਾਬੀ ਵਿੱਚ ਦਾਖਲਾ ਲੈ ਕੇ ਸਿੱਖ ਧਰਮ ਦੀ ਸਹੀ ਤੇ ਪੂਰੀ ਜਾਣਕਾਰੀ ਹਾਸਲ ਕਰੋ। ਪ੍ਰਾਸਪੈਕਟਸ (ਫਾਰਮ, ਸਿਲੇਬਸ, ਆਦਿ) 10 ਰੁਪਏ ਦੀਆਂ ਡਾਕ-ਟਿਕਟਾਂ ਭੇਜ ਕੇ ਕਾਲਜ ਦੇ ਪਤੇ ਤੋਂ ਮੰਗਵਾਉ।

*ਮਾਇਆ ਭੇਜਣ ਦਾ ਪਤਾ :*


**Sikh Missionary College (Regd.)**
1051/14, Field Ganj, Ludhiana-141 074. Tel. : 0161-5021815
Delhi Sub Office : C-135, Maan Sarovar Garden, New Delhi-110015. Tel. : 011-65330502
Jalandhar Office : Kanwar Satnam Singh Charitable Complex, Model House Road, Basti Sheikh, Jalandhar-144002. Tel. : 0181-2430547
Jammu Sub-Office : 36, Gurdwara Singh Sabha Complex, Sector-2, Guru Nanak Nagar, Jammu (J & K) Tel. : 0191-2439489
Web. : www.sikhmissionarycollege.org Web.: www.smcludhiana.com
E-mail : query@smcludhiana.com



ਸਤੰਬਰ 2008

1000 ਕਾਪੀ

# ਮਾਨਵਤਾ ਦੇ ਰਹਿਬਰ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ

ਸਿੱਖਾਂ ਦੇ ਵਰਤਮਾਨ ਗੁਰੂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਵਾਸਤਵ ਵਿਚ ਸਮੁੱਚੀ ਮਾਨਵਤਾ ਦੇ ਰਹਿਬਰ ਹਨ। ਸੰਸਾਰ ਦੇ ਜਿਨ੍ਹਾਂ ਵੀ ਚਿੰਤਕਾਂ ਤੇ ਵਿਦਵਾਨਾਂ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਦਾ ਅਧਿਐਨ ਕੀਤਾ ਹੈ, ਉਹ ਸਾਰੇ ਹੀ ਇੱਕ ਜ਼ੁਬਾਨ ਹੋ ਕੇ ਇਹੀ ਗੱਲ ਆਖਦੇ ਹਨ। ਉਨ੍ਹਾਂ ਵਿਚੋਂ ਨੋਬਲ ਇਨਾਮ ਜੇਤੂ ਮਿਸ ਪਰਲ ਐਸ. ਬੱਕ ਅਤੇ ਸੰਸਾਰ ਦੀ ਸੱਭਿਅਤਾ ਦਾ ਇਤਿਹਾਸ ਲਿਖਣ ਵਾਲੇ ਵਿਦਵਾਨ ਆਰਨਲਡ ਟਾਇਨਬੀ ਦੇ ਵਿਚਾਰ ਹੇਠਾਂ ਦਿੱਤੇ ਜਾ ਰਹੇ ਹਨ :

**ਪਰਲ ਐਸ. ਬੱਕ :** "ਮੈਂ ਹੋਰ ਵੀ ਧਰਮਾਂ ਦੇ ਗ੍ਰੰਥ ਪੜ੍ਹੇ ਹਨ, ਪਰ ਮੈਨੂੰ ਹੋਰ ਕਿਧਰੇ ਵੀ ਮਨ ਤੇ ਦਿਲ ਨੂੰ ਟੁੰਬਣ ਵਾਲੀ ਉਹ ਸ਼ਕਤੀ ਨਹੀਂ ਮਿਲੀ, ਜੋ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚੋਂ ਪ੍ਰਾਪਤ ਹੋਈ ਹੈ।...ਇਸ ਵਿਚ ਮਨੁੱਖੀ ਮਨ ਦੀ ਅਥਾਹ ਪਕੜ ਵਾਲੀਆਂ ਗੱਲਾਂ ਦਾ ਭੇਦ ਉਜਾਗਰ ਕੀਤਾ ਹੋਇਆ ਹੈ। ਪਰਮਾਤਮਾ ਦੇ ਪਵਿੱਤਰ ਵਿਚਾਰ ਤੋਂ ਲੈ ਕੇ ਮਨੁੱਖੀ ਸਰੀਰ ਜਿਨ੍ਹਾਂ ਆਮ ਚੀਜ਼ਾਂ ਨੂੰ ਮੰਨਦਾ ਅਤੇ ਹੱਲ ਕਰਦਾ ਹੈ, ਉਨ੍ਹਾਂ ਸਭਨਾਂ ਦਾ ਵਰਨਣ ਅਤੇ ਪ੍ਰਗਟਾਅ ਇਸ ਵਿਚ ਹੈ। ਇਸ ਵਿਚ ਇਕ ਅਸਚਰਜ ਆਧੁਨਿਕਤਾ ਹੈ।......**ਕੋਈ ਮਨੁੱਖ ਭਾਵੇਂ ਉਹ ਕਿਸੇ ਧਰਮ ਨਾਲ ਸੰਬੰਧਿਤ ਹੋਵੇ, ਜਾਂ ਨਾਸਤਕ ਹੀ ਕਿਉਂ ਨਾ ਹੋਵੇ, ਇਹ ਬਾਣੀ ਸਭ ਨੂੰ ਇਕੋ ਤਰ੍ਹਾਂ ਸੰਬੋਧਨ ਕਰਦੀ ਹੈ, ਕਿਉਂਕਿ ਇਸ ਦੀ ਆਵਾਜ਼ ਮਨੁੱਖੀ ਮਨ ਅਤੇ ਕੁਝ ਲੱਭ ਰਹੇ ਮਨਾਂ ਲਈ ਹੈ।"**

**ਆਰਨਲਡ ਟਾਇਨਬੀ :** "ਮਨੁੱਖਤਾ ਦਾ ਧਾਰਮਿਕ ਭਵਿੱਖ ਪਿਆ ਧੁੰਧਲਾ ਹੋਵੇ, ਇਕ ਚੀਜ਼ ਘੱਟੋ-ਘੱਟ ਦੇਖੀ ਜਾ ਸਕਦੀ ਹੈ। ਉਹ ਇਹ ਕਿ ਵੱਡੇ ਜੀਵਤ ਧਰਮ ਇਕ-ਦੂਜੇ ਉਤੇ ਪਹਿਲਾਂ ਨਾਲੋਂ ਵੀ ਵਧੇਰੇ ਅਸਰ ਪਾਉਣਗੇ, ਕਿਉਂਕਿ ਧਰਤ ਦੇ ਵੱਖ-ਵੱਖ ਇਲਾਕਿਆਂ ਅਤੇ ਮਨੁੱਖੀ ਨਸਲ ਦੀਆਂ ਵੱਖ-ਵੱਖ ਸ਼ਾਖਾਂ ਵਿਚਕਾਰ ਸੰਬੰਧ ਵਧ ਰਹੇ ਹਨ। **ਇਸ ਹੋਣ ਵਾਲੇ ਵਾਦ-ਵਿਵਾਦ ਵਿਚ ਸਿੱਖਾਂ ਦੀ ਧਰਮ ਪੁਸਤਕ 'ਆਦਿ ਗ੍ਰੰਥ' ਕੋਲ ਸੰਸਾਰ ਦੇ ਧਰਮਾਂ ਨੂੰ ਕਹਿਣ ਲਈ ਜੋ ਕੁਝ ਹੈ, ਉਸ ਦੀ ਖ਼ਾਸ ਮਹੱਤਤਾ ਅਤੇ ਕੀਮਤ ਹੈ।"**

ਗੁਰੂ ਅਰਜਨ ਦੇਵ ਜੀ ਨੇ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਸੰਪਾਦਨਾ ਕਰਨ ਮਗਰੋਂ ਅੰਤ ਵਿਚ ਫ਼ੁਰਮਾਇਆ ਹੈ ਕਿ ਮੈਂ ਗੁਰੂ ਗ੍ਰੰਥ ਸਾਹਿਬ ਰੂਪੀ ਥਾਲ ਸੰਸਾਰ ਨੂੰ ਅਧਿਆਤਮਕ ਭੋਜਨ ਦਾ ਥਾਲ ਪਰੋਸ ਕੇ ਦਿੱਤਾ ਹੈ। ਇਸ ਭੋਜਨ ਵਿਚ ਉੱਚਾ ਆਚਰਨ (ਸਤੁ), ਸੰਸਾਰਕ ਪਦਾਰਥਾਂ ਵਲੋਂ ਤ੍ਰਿਪਤੀ (ਸੰਤੋਖੁ) ਅਤੇ ਆਤਮਿਕ ਸੂਝ (ਵੀਚਾਰੋ) ਰੂਪੀ ਵਸਤਾਂ ਪਾਈਆਂ ਹਨ। ਪ੍ਰਭੂ ਦੀ ਸਿਫ਼ਤ-ਸਲਾਹ (ਨਾਮੁ) ਵੀ ਪਾਈ ਹੈ। ਜੋ ਵੀ ਵਿਅਕਤੀ ਇਸ ਆਤਮਿਕ ਭੋਜਨ ਨੂੰ ਛਕੇਗਾ, ਇਸ ਨੂੰ ਪਚਾਵੇਗਾ, ਉਸ ਦਾ ਜੀਵਨ ਹਰ ਪੱਖੋਂ ਸਫ਼ਲ ਹੋਵੇਗਾ। ਸੰਸਾਰ ਨੂੰ ਇਸ ਭੋਜਨ ਦੀ ਅਤਿਅੰਤ ਲੋੜ ਹੈ। ਇਸ ਤੋਂ ਬਿਨਾਂ ਮਨੁੱਖੀ ਜੀਵਨ ਦੀ ਸਫ਼ਲਤਾ ਅਸੰਭਵ ਹੈ; ਇਸ ਲਈ ਗੁਰਬਾਣੀ ਨੂੰ ਮਨ ਵਿਚ ਵਸਾਉਣਾ ਚਾਹੀਦਾ ਹੈ :

**ਥਾਲ ਵਿਚਿ ਤਿੰਨਿ ਵਸਤੂ ਪਈਓ, ਸਤੁ ਸੰਤੋਖੁ ਵੀਚਾਰੋ ॥**
**ਅੰਮ੍ਰਿਤ ਨਾਮੁ ਠਾਕੁਰ ਕਾ ਪਇਓ, ਜਿਸ ਕਾ ਸਭਸੁ ਅਧਾਰੋ ॥**
**ਜੇ ਕੋ ਖਾਵੈ, ਜੇ ਕੋ ਭੁੰਚੈ, ਤਿਸ ਕਾ ਹੋਇ ਉਧਾਰੋ ॥**

ਏਹ ਵਸਤੁ ਤਜੀ ਨਹ ਜਾਈ, ਨਿਤ ਨਿਤ ਰਖੁ ਉਰਿ ਧਾਰੋ ॥
ਤਮ ਸੰਸਾਰੁ ਚਰਨ ਲਗਿ ਤਰੀਐ, ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥

*(ਮੁੰਦਾਵਣੀ, ਮਹਲਾ ੫, ੧੪੨੯)*

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬਾਣੀ ਬਾਰੇ ਸਤਿਗੁਰਾਂ ਨੇ ਸਪੱਸ਼ਟ ਕੀਤਾ ਹੈ ਕਿ ਇਹ ਉਨ੍ਹਾਂ ਦੇ ਆਪਣੇ ਵਿਚਾਰ ਨਹੀਂ ਹਨ, ਸਗੋਂ ਅਕਾਲ ਪੁਰਖ ਵਲੋਂ ਪ੍ਰਾਪਤ ਹੋਇਆ ਗਿਆਨ ਹੈ; ਅਸੀਂ ਤਾਂ ਇਸ ਗਿਆਨ ਨੂੰ ਸੰਸਾਰ ਤੱਕ ਪਹੁੰਚਾਣ ਵਾਲੇ ਹਾਂ :

ਜੈਸੀ ਮੈ ਆਵੈ ਖਸਮ ਕੀ ਬਾਣੀ, ਤੈਸੜਾ ਕਰੀ ਗਿਆਨੁ ਵੇ ਲਾਲੋ ॥

*(ਤਿਲੰਗ, ਮਹਲਾ ੧, ੭੨੨)*

ਹਉ ਆਪਹੁ ਬੋਲਿ ਨ ਜਾਣਦਾ, ਮੈ ਕਹਿਆ ਸਭੁ ਹੁਕਮਾਉ ਜੀਉ ॥

*(ਸੂਹੀ, ਮਹਲਾ ੫, ੭੬੩)*

ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਜਾਣਹੁ ਗੁਰਸਿਖਹੁ
ਹਰਿ ਕਰਤਾ ਆਪਿ ਮੁਹਹੁ ਕਢਾਇ ॥ *(ਗਉੜੀ ਕੀ ਵਾਰ, ਮਹਲਾ ੪, ੩੦੮)*

# ਗੁਰਬਾਣੀ ਦਾ ਸੰਕਲਨ ਤੇ ਸੰਪਾਦਨਾ

ਸ੍ਰੀ ਗੁਰੂ ਨਾਨਕ ਦੇਵ ਜੀ ਜਿਹੜੀ ਬਾਣੀ ਉਚਾਰਦੇ ਸਨ, ਉਹ ਇਕ ਪੋਥੀ ਵਿਚ ਲਿਖ ਲੈਂਦੇ ਸਨ। ਇਸੇ ਪੋਥੀ ਵਿਚ ਉਨ੍ਹਾਂ ਨੇ ਉਹ ਬਾਣੀ ਵੀ ਦਰਜ ਕਰ ਲਈ ਸੀ, ਜਿਹੜੀ ਧਰਮ ਪ੍ਰਚਾਰ ਲਈ ਲਾਈਆਂ ਉਦਾਸੀਆਂ ਸਮੇਂ ਵੱਖ-ਵੱਖ ਭਗਤਾਂ ਅਤੇ ਸ਼ਰਧਾਲੂਆਂ ਅਤੇ ਬਾਬਾ ਸ਼ੇਖ ਫ਼ਰੀਦ ਜੀ ਦੀ ਗੱਦੀ 'ਤੇ ਗਿਆਰ੍ਹਵੀਂ ਥਾਂ ਬੈਠੇ ਸ਼ੇਖ ਬ੍ਰਹਮ ਤੋਂ ਪ੍ਰਾਪਤ ਕੀਤੀ ਸੀ। ਇਹ ਪੋਥੀ ਗੁਰੂ ਜੀ ਹਮੇਸ਼ਾ ਆਪਣੇ ਕੋਲ ਰੱਖਦੇ ਸਨ। ਜਦੋਂ ਆਪ ਮੱਕੇ ਗਏ ਤਾਂ ਹਾਜੀਆਂ ਨੇ ਇਸੇ ਪੋਥੀ ਵੱਲ ਇਸ਼ਾਰਾ ਕਰਕੇ ਕਿਹਾ ਸੀ ਕਿ ਇਹ ਦੱਸੋ ਕਿ ਹਿੰਦੂ ਵੱਡਾ ਹੈ ਕਿ ਮੁਸਲਮਾਨ। ਸਤਿਗੁਰਾਂ ਜੁਆਬ ਦਿੱਤਾ ਸੀ ਕਿ ਨੇਕ ਅਮਲਾਂ (ਕਰਮਾਂ) ਤੋਂ ਬਿਨਾਂ ਦੋਹਾਂ ਨੂੰ ਹੀ ਪ੍ਰਭੂ ਦੀ ਦਰਗਾਹ ਵਿਚ ਪਛਤਾਉਣਾ ਪਵੇਗਾ। ਇਸ ਵਾਰਤਾਲਾਪ ਦਾ ਜ਼ਿਕਰ ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਵਿਚ ਇੰਝ ਕੀਤਾ ਹੈ :

ਬਾਬਾ ਫਿਰਿ ਮੱਕੇ ਗਇਆ, ਨੀਲ ਬਸਤ੍ਰ ਧਾਰੇ ਬਨਵਾਰੀ।
ਆਸਾ ਹਥਿ ਕਿਤਾਬ ਕਛਿ, ਕੂਜਾ ਬਾਂਗ ਮੁਸਲਾ ਧਾਰੀ। *(ਵਾਰ ੧, ਪਉੜੀ ੩੨)*
ਅਤੇ—
ਪੁਛਨਿ ਗਲ ਈਮਾਨ ਦੀ, ਕਾਜੀ ਮੁਲਾਂ ਇਕਠੇ ਹੋਈ ॥
ਵਡਾ ਸਾਂਗ ਵਰਤਾਇਆ, ਲਖਿ ਨ ਸਕੈ ਕੁਦਰਤਿ ਕੋਈ ॥
ਪੁਛਨਿ ਫੋਲਿ ਕਿਤਾਬ ਨੋ, ਹਿੰਦੂ ਵਡਾ ਕਿ ਮੁਸਲਮਾਨੋਈ ॥
ਬਾਬਾ ਆਖੇ ਹਾਜੀਆਂ ਸੁਭਿ ਅਮਲਾ ਬਾਝਹੁ ਦੋਨੋ ਰੋਈ ॥

*(ਵਾਰ ੧, ਪਉੜੀ ੩੩)*

ਜਦੋਂ ਗੁਰੂ ਨਾਨਕ ਦੇਵ ਜੀ ਨੇ ਭਾਈ ਲਹਿਣਾ ਜੀ (ਗੁਰੂ ਅੰਗਦ ਦੇਵ ਜੀ) ਨੂੰ ਗੁਰਿਆਈ ਬਖਸ਼ੀ ਤਾਂ ਬਾਣੀ ਦੀ ਪੋਥੀ ਵੀ ਉਨ੍ਹਾਂ ਨੂੰ ਦੇ ਦਿੱਤੀ। ਇਸ ਤੱਥ ਦਾ ਉਲੇਖ

'ਪੁਰਾਤਨ ਜਨਮ ਸਾਖੀ' ਵਿਚ ਇੰਝ ਕੀਤਾ ਗਿਆ ਹੈ :

ਤਿਤ ਮਹਲ ਜੋ ਸਬਦ ਹੋਆ,
ਸੋ ਪੋਥੀ ਗੁਰੂ ਅੰਗਦ ਜੋਗ ਮਿਲੀ॥

ਗੁਰੂ ਅੰਗਦ ਦੇਵ ਜੀ ਨੇ ਆਪਣੇ ਉਚਾਰੇ ੬੩ ਸਲੋਕ ਵੀ ਇਸ ਪੋਥੀ ਵਿਚ ਦਰਜ ਕਰ ਲਏ ਅਤੇ ਗੁਰੂ ਅਮਰਦਾਸ ਜੀ ਨੂੰ ਗੁਰਿਆਈ ਬਖਸ਼ਣ ਸਮੇਂ ਇਹ ਪੋਥੀ ਉਨ੍ਹਾਂ ਨੂੰ ਦੇ ਦਿੱਤੀ। ਗੁਰੂ ਅਮਰਦਾਸ ਜੀ ਨੇ ਆਪਣੀ ਬਾਣੀ ਸਮੇਤ ਇਹ ਪੋਥੀ ਗੁਰਿਆਈ ਦੀ ਬਖਸ਼ਿਸ਼ ਕਰਨ ਸਮੇਂ ਗੁਰੂ ਰਾਮਦਾਸ ਜੀ ਨੂੰ ਦੇ ਦਿੱਤੀ। ਉਨ੍ਹਾਂ ਨੇ ਆਪਣੀ ਬਾਣੀ ਅਤੇ ਪਹਿਲੇ ਸਤਿਗੁਰਾਂ ਦੀ ਬਾਣੀ ਗੁਰੂ ਅਰਜਨ ਦੇਵ ਜੀ ਨੂੰ ਗੁਰਿਆਈ ਬਖਸ਼ਣ ਸਮੇਂ ਦੇ ਦਿੱਤੀ। ਇਸ ਤਰ੍ਹਾਂ ਸਾਰੀ ਬਾਣੀ ਸੁਰੱਖਿਅਤ ਰੂਪ ਵਿਚ ਗੁਰੂ ਅਰਜਨ ਦੇਵ ਜੀ ਪਾਸ ਪਹੁੰਚ ਗਈ। ਆਪ ਜੀ ਨੇ ਵੀ ਬਾਣੀ ਉਚਾਰੀ ਅਤੇ ਆਪ ਜੀ ਪਾਸ ਬਾਬਾ ਸੁੰਦਰ ਜੀ ਦੀ 'ਸਦੁ', ਭੱਟਾਂ ਦੇ ਸਵੱਈਏ ਅਤੇ ਭਾਈ ਬਲਵੰਡ ਤੇ ਸੱਤੇ ਦੀ ਵਾਰ ਆਦਿਕ ਬਾਣੀ ਵੀ ਸਨ। ਇੰਝ ਗੁਰੂ ਅਰਜਨ ਸਾਹਿਬ ਜੀ ਪਾਸ, ਬਾਣੀ ਦਾ ਜਿਹੜਾ ਭੰਡਾਰ ਇਕੱਤਰ ਹੋ ਗਿਆ, ਉਸ ਵਿਚ ਹੇਠ ਲਿਖੇ ਬਾਣੀਕਾਰਾਂ ਦੀ ਬਾਣੀ ਸੀ :

(ੳ) 5 **ਗੁਰੂ ਸਾਹਿਬ :** ਗੁਰੂ ਨਾਨਕ ਦੇਵ ਜੀ, ਗੁਰੂ ਅੰਗਦ ਦੇਵ ਜੀ, ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ, ਗੁਰੂ ਅਰਜਨ ਦੇਵ (ਗੁਰੂ ਤੇਗ ਬਹਾਦਰ ਜੀ ਦੀ ਬਾਣੀ ਗੁਰੂ ਗੋਬਿੰਦ ਸਿੰਘ ਜੀ ਨੇ ਗੁਰੂ ਗ੍ਰੰਥ ਸਾਹਿਬ ਜੀ ਵਿਚ ਦਰਜ ਕਰਵਾਈ ਸੀ)।

(ਅ) 15 **ਭਗਤ :** ਭਗਤ ਕਬੀਰ ਜੀ, ਨਾਮਦੇਵ ਜੀ, ਰਵਿਦਾਸ ਜੀ, ਤ੍ਰਿਲੋਚਨ ਜੀ, ਫ਼ਰੀਦ ਜੀ, ਬੇਣੀ ਜੀ, ਧੰਨਾ ਜੀ, ਜੈ ਦੇਵ ਜੀ, ਭੀਖਨ ਜੀ, ਪਰਮਾਨੰਦ ਜੀ, ਸੈਣ ਜੀ, ਪੀਪਾ ਜੀ, ਸਧਨਾ ਜੀ, ਰਾਮਾਨੰਦ ਜੀ ਅਤੇ ਸੂਰਦਾਸ ਜੀ।

(ੲ) 11 **ਭੱਟ ਸਾਹਿਬਾਨ :** ਕਲਸਹਾਰ, ਜਾਲਪ, ਕੀਰਤ, ਭਿੱਖਾ, ਸਲ੍ਹ, ਭਲ੍ਹ, ਨਲ੍ਹ, ਬਲ੍ਹ, ਗਯੰਦ, ਮਥੁਰਾ ਅਤੇ ਹਰਿਬੰਸ ਜੀ।

(ਸ) **ਤਿੰਨ ਗੁਰਸਿੱਖ :** ਭਾਈ ਸੱਤਾ, ਭਾਈ ਬਲਵੰਡ ਅਤੇ ਭਾਈ ਸੁੰਦਰ ਜੀ।

ਗੁਰੂ ਅਰਜਨ ਦੇਵ ਜੀ ਨੇ ਸਾਰੀ ਬਾਣੀ ਨੂੰ ਨਵੇਂ ਸਿਰਿਉਂ ਰਾਗਾਂ ਅਨੁਸਾਰ ਤਰਤੀਬ ਦੇਣ ਦਾ ਫ਼ੈਸਲਾ ਕੀਤਾ। ਗੁਰਬਾਣੀ ਦੇ ਸ਼ਬਦ-ਜੋੜ (ਸਪੈਲਿੰਗ) ਇਕਸਾਰ ਕਰਨੇ ਸਨ ਤੇ ਗੁਰਬਾਣੀ ਨੂੰ ਵਿਸ਼ੇਸ਼ ਨਿਯਮਾਂ ਅਨੁਸਾਰ ਲਿਖਣਾ ਸੀ। ਕਾਵਿ ਦੇ ਦ੍ਰਿਸ਼ਟੀਕੋਣ ਤੋਂ ਬਾਣੀ ਕਈ ਕਿਸਮਾਂ ਦੇ ਕਾਵਿ ਛੰਦਾਂ—ਸ਼ਬਦ, ਅਸ਼ਟਪਦੀਆਂ, ਛੰਤ, ਵਾਰ, ਸਲੋਕ ਆਦਿ ਵਿਚ ਲਿਖੀ ਹੋਈ ਸੀ। ਇਨ੍ਹਾਂ ਨੂੰ ਵੀ ਇਕ ਖਾਸ ਤਰਤੀਬ ਵਿਚ ਲਿਖਿਆ ਜਾਣਾ ਸੀ। ਇਹ ਕੰਮ ਬਹੁਤ ਮਿਹਨਤ ਮੰਗਦਾ ਸੀ ਤੇ ਭਾਸ਼ਾ ਅਤੇ ਕਾਵਿ ਸ਼ਾਸਤਰ ਨੂੰ ਸਮਝਣ ਵਾਲੇ ਵਿਦਵਾਨ ਦੇ ਵੱਸ ਦਾ ਸੀ। ਗੁਰੂ ਅਰਜਨ ਦੇਵ ਜੀ ਨੇ ਭਾਈ ਗੁਰਦਾਸ ਜੀ ਨੂੰ ਯੋਗ ਜਾਣਿਆ ਅਤੇ ਆਪ ਨੇ ਭਾਈ ਸਾਹਿਬ ਨੂੰ ਸਾਰੀ ਵਿਉਂਤ ਸਮਝਾ ਕੇ ਬਾਣੀ ਨਵੇਂ ਸਿਰਿਉਂ ਸੰਪਾਦਨ ਕਰ ਕੇ ਲਿਖਣ ਦੀ ਸੇਵਾ ਬਖਸ਼ ਦਿੱਤੀ।

ਸਾਰੀ ਬਾਣੀ ਨੂੰ ਮੌਜੂਦਾ ਨਵਾਂ ਰੂਪ ਦੇਣ ਵੇਲੇ ਰਾਗਾਂ ਅਨੁਸਾਰ ਕਰਨ ਤੋਂ ਇਲਾਵਾ ਇਕ ਹੋਰ ਤਬਦੀਲੀ ਵੀ ਕੀਤੀ ਗਈ। ਪਹਿਲਾਂ ਹਰੇਕ ਗੁਰੂ ਸਾਹਿਬ ਦੇ ਸਾਰੇ 'ਸਲੋਕਾਂ' ਦਾ ਸੰਗ੍ਰਹਿ ਇਕੋ ਥਾਂ ਸੀ ਅਤੇ 'ਵਾਰਾਂ' ਵਿਚ ਕੇਵਲ ਪਉੜੀਆਂ ਸਨ। ਗੁਰੂ ਅਰਜਨ

ਦੇਵ ਜੀ ਨੇ ਇਹ ਸਲੋਕ ਵਾਰਾਂ ਦੀਆਂ ਪਉੜੀਆਂ ਨਾਲ ਦਰਜ ਕਰ ਦਿੱਤੇ। ਜਿਹੜੇ ਸਲੋਕ ਬਚ ਗਏ, ਉਹ ਗੁਰਬਾਣੀ ਦੇ ਇਸ ਨਵੇਂ ਗ੍ਰੰਥ ਦੇ ਅਖੀਰ ਵਿਚ 'ਸਲੋਕ ਵਾਰਾਂ ਤੇ ਵਧੀਕ' ਦੇ ਸਿਰਲੇਖ ਥੱਲੇ ਲਿਖ ਦਿੱਤੇ ਗਏ। ਇਹ ਸਲੋਕ ਹਰੇਕ ਗੁਰੂ ਸਾਹਿਬ ਦੇ ਤਰਤੀਬਵਾਰ ਵੱਖਰੇ-ਵੱਖਰੇ ਕਰਕੇ ਲਿਖੇ ਹੋਏ ਹਨ।

ਗੁਰੂ ਗ੍ਰੰਥ ਸਾਹਿਬ ਜੀ ਵਿਚ ਕੁੱਲ 22 ਵਾਰਾਂ ਹਨ ਜਿਨ੍ਹਾਂ ਵਿਚ 21 ਵਾਰਾਂ ਗੁਰੂ ਸਾਹਿਬਾਨ ਦੀਆਂ ਤੇ ਇਕ ਵਾਰ 'ਸੱਤੇ ਬਲਵੰਡ' ਦੀ ਹੈ।

ਉਦੋਂ ਸਾਰੀ ਬਾਣੀ 30 ਰਾਗਾਂ ਵਿਚ ਦਰਜ ਕੀਤੀ ਗਈ ਸੀ। ਮਗਰੋਂ ਗੁਰੂ ਤੇਗ ਬਹਾਦਰ ਜੀ ਨੇ ਇਕ ਹੋਰ ਰਾਗ "ਜੈਜਾਵੰਤੀ" ਵਿਚ ਵੀ ਬਾਣੀ ਉਚਾਰਨ ਕੀਤੀ, ਜੋ ਉਨ੍ਹਾਂ ਦੀ ਬਾਕੀ ਬਾਣੀ ਦੇ ਨਾਲ, ਦਸਵੇਂ ਪਾਤਸ਼ਾਹ ਜੀ ਨੇ ਗੁਰੂ ਗਰੰਥ ਸਾਹਿਬ ਜੀ ਵਿਚ ਦਰਜ ਕਰਵਾ ਦਿੱਤੀ। ਇਸ ਤਰ੍ਹਾਂ ਮੌਜੂਦ ਗੁਰੂ ਗ੍ਰੰਥ ਸਾਹਿਬ ਵਿਚ 31 ਰਾਗਾਂ ਵਿਚ ਬਾਣੀ ਦਰਜ ਹੈ; ਜੋ ਇਸ ਪ੍ਰਕਾਰ ਹਨ :

(1) ਸਿਰੀ ਰਾਗੁ, (2) ਮਾਝ, (3) ਗਉੜੀ, (4) ਆਸਾ, (5) ਗੂਜਰੀ, (6) ਦੇਵਗੰਧਾਰੀ, (7) ਬਿਹਾਗੜਾ, (8) ਵਡਹੰਸ, (9) ਸੋਰਠਿ, (10) ਧਨਾਸਰੀ, (11) ਜੈਤਸਰੀ, (12) ਟੋਡੀ, (13) ਬੈਰਾਗੀ, (14) ਤਿਲੰਗ, (15) ਸੂਹੀ, (16) ਬਿਲਾਵਲ, (17) ਗੋਂਡ, (18) ਰਾਮਕਲੀ, (19) ਨਟ ਨਰਾਇਨ, (20) ਮਾਲੀ ਗਉੜਾ, (21) ਮਾਰੂ, (22) ਤੁਖਾਰੀ, (23) ਕੇਦਾਰਾ, (24) ਭੈਰਉ, (25) ਬਸੰਤ, (26) ਸਾਰਗ, (27) ਮਲਾਰ, (28) ਕਾਨੜਾ, (29) ਕਲਿਆਨ, (30) ਪ੍ਰਭਾਤੀ ਅਤੇ (31) ਜੈਜਾਵੰਤੀ। ਪ੍ਰੋਫੈਸਰ ਸਾਹਿਬ ਸਿੰਘ ਜੀ ਦੇ ਅਨੁਸਾਰ ਗੁਰੂ ਗ੍ਰੰਥ ਸਾਹਿਬ (ਆਦਿ ਬੀੜ) ਦੀ ਸਾਰੀ ਬਾਣੀ ਦੀ ਲਿਖਾਈ ਭਾਈ ਗੁਰਦਾਸ ਜੀ ਨੇ ਲਗਭਗ ਡੇਢ ਕੁ ਸਾਲ ਵਿਚ ਕਰ ਲਈ ਸੀ।

## ਗੁਰੂ ਗ੍ਰੰਥ ਸਾਹਿਬ ਦੀ ਬਾਣੀ ਦੀ ਅੰਦਰਲੀ ਤਰਤੀਬ

ਗੁਰੂ ਗ੍ਰੰਥ ਸਾਹਿਬ ਜੀ ਦੇ ਅਰੰਭ ਵਿਚ 'ੴ' ਤੋਂ 'ਗੁਰਪ੍ਰਸਾਦਿ' ਤੱਕ ਮੂਲ-ਮੰਤਰ ਹੈ, ਇਸਨੂੰ ਮੰਗਲਾਚਰਨ ਵੀ ਆਖਦੇ ਹਨ। ਇਸ ਤੋਂ ਅੱਗੇ 'ਜਪੁ' ਬਾਣੀ ਹੈ ਜੋ ਗੁਰੂ ਨਾਨਕ ਦੇਵ ਜੀ ਦੀ ਉਚਾਰਨ ਕੀਤੀ ਹੋਈ ਹੈ। ਇਸ ਵਿਚ 38 ਪਉੜੀਆਂ ਤੇ ਦੋ ਸਲੋਕ ਹਨ। ਇਕ ਸਲੋਕ (**ਆਦਿ ਸਚੁ, ਜੁਗਾਦਿ ਸਚੁ ॥ ਹੈ ਭੀ ਸਚੁ, ਨਾਨਕ ਹੋਸੀ ਭੀ ਸਚੁ ॥**) ਅਰੰਭ ਵਿਚ ਤੇ ਦੂਜਾ ਸਲੋਕ (**ਪਵਣੁ ਗੁਰੂ ਪਾਣੀ ਪਿਤਾ, ਮਾਤਾ ਧਰਤਿ ਮਹਤੁ ॥ ਵਾਲਾ**) ਅਖੀਰ ਵਿਚ ਹੈ।

ਇਸ ਤੋਂ ਅਗਲੀ ਬਾਣੀ ਦੇ ਦੋ ਹਿੱਸੇ ਹਨ—'ਸੋ ਦਰੁ' ਅਤੇ 'ਸੋ ਪੁਰਖੁ'। 'ਸੋ ਦਰੁ' ਵਿਚ ਪੰਜ ਸ਼ਬਦ ਹਨ ਅਤੇ 'ਸੋ ਪੁਰਖੁ' ਵਿਚ ਚਾਰ। ਇਹ ਬਾਣੀ ਸ਼ਾਮ ਵੇਲੇ ਪੜ੍ਹੀਦੀ ਹੈ। ਇਸ ਨੂੰ 'ਰਹਰਾਸਿ' ਵੀ ਆਖਦੇ ਹਨ।

ਇਸ ਦੇ ਮਗਰੋਂ 'ਸੋਹਿਲਾ' ਹੈ, ਜਿਸ ਵਿਚ ਪੰਜ ਸ਼ਬਦ ਹਨ। ਰਾਤ ਨੂੰ ਸੌਣ ਸਮੇਂ ਇਸ ਦਾ ਪਾਠ ਕਰਨ ਦੀ ਹਿਦਾਇਤ ਹੈ। ਅੱਗੇ ਬਾਣੀ 31 ਰਾਗਾਂ ਵਿਚ ਦਰਜ ਹੈ, ਜਿਨ੍ਹਾਂ ਦੇ ਨਾਮ ਪਹਿਲਾਂ ਲਿਖੇ ਗਏ ਹਨ।

**ਰਾਗਾਂ ਦੇ ਮੁੱਕਣ ਤੇ ਇਹ ਬਾਣੀਆਂ ਹਨ :**

ਸਲੋਕ ਸਹਸਕ੍ਰਿਤੀ ਮਹਲਾ ੧ ਦੇ ੪, ਸਲੋਕ ਸਹਸਕ੍ਰਿਤੀ ਮਹਲਾ ੫ ਦੇ ੬੭, ਗਾਥਾ ਮਹਲਾ ੫ ਦੇ ੨੪, ਫੁਨਹੇ ਮਹਲਾ ੫ ਦੇ ੨੩, ਚਉਬੋਲੇ ਮਹਲਾ ੫ ਦੇ ੧੧, ਸਲੋਕ ਭਗਤ ਕਬੀਰ ਜੀ ਦੇ ੨੪੩, ਸਲੋਕ ਸ਼ੇਖ ਫਰੀਦ ਕੇ ੧੩੦, ਸਵੱਯੇ ਸ੍ਰੀ ਮੁਖਬਾਕ ਮਹਲਾ ੫ ਦੇ ੯+੧੧, ਸਵੱਯੇ ੧੧ ਭੱਟਾਂ ਦੇ ੧੨੩, ਸਲੋਕ ਵਾਰਾਂ ਤੇ ਵਧੀਕ (ਮ: ੧ ਦੇ ੩੩, ਮ: ੩ ਦੇ ੬੭, ਮ: ੪ ਦੇ ੩੦, ਮ: ੫ ਦੇ ੨੨), ਸਲੋਕ ਮਹਲਾ ੯ ਦੇ ੫੭, ਮੁੰਦਾਵਣੀ ਮਹਲਾ ੫ (ਥਾਲ ਵਿਚਿ ਤਿਨਿ ਵਸਤੂ ਪਈਓ), ਸਲੋਕ ਮਹਲਾ ੫ (ਤੇਰਾ ਕੀਤਾ ਜਾਤੋ ਨਾਹੀ)।

ਅੰਤ ਵਿਚ 'ਰਾਗ ਮਾਲਾ' ਦਰਜ ਹੈ, ਜਿਸ ਬਾਰੇ ਪੰਥਕ ਵਿਦਵਾਨਾਂ ਵਿਚ ਮਤਭੇਦ ਹਨ। ਇਸ ਸੰਬੰਧ ਵਿਚ 'ਸਿੱਖ ਰਹਿਤ ਮਰਯਾਦਾ' ਵਿਚ ਇਹ ਪੰਥਕ ਫੈਸਲਾ ਦਰਜ ਹੈ—'ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਪਾਠ (ਸਹਿਜ ਜਾਂ ਅਖੰਡ) ਦਾ ਭੋਗ 'ਮੁੰਦਾਵਣੀ' ਉੱਤੇ ਜਾਂ 'ਰਾਗਮਾਲਾ' ਪੜ੍ਹ ਕੇ ਚਲਦੀ ਸਥਾਨਕ ਰੀਤੀ ਅਨੁਸਾਰ ਪਾਇਆ ਜਾਵੇ।(ਇਸ ਗੱਲ ਬਾਬਤ ਪੰਥ 'ਚ ਅਜੇ ਤੱਕ ਮਤਭੇਦ ਹੈ। ਇਸ ਲਈ ਰਾਗਮਾਲਾ ਤੋਂ ਬਿਨਾਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੀ ਬੀੜ ਲਿਖਣ ਜਾਂ ਛਾਪਣ ਦਾ ਹੀਆ ਕੋਈ ਨਾ ਕਰੇ।"

## *ਰਾਗਾਂ ਵਿਚ ਬਾਣੀ ਦੀ ਤਰਤੀਬ*

ਹਰੇਕ ਰਾਗ ਵਿਚ ਬਾਣੀ ਦੀ ਤਰਤੀਬ ਦਾ ਵੇਰਵਾ ਆਮ ਤੌਰ 'ਤੇ ਇਉਂ ਹੈ :

ਸ਼ਬਦ, ਅਸ਼ਟਪਦੀਆਂ, ਛੰਤ, ਵਾਰ, ਭਗਤਾਂ ਦੀ ਬਾਣੀ। ਇਹ ਸ਼ਬਦਾਂ' ਅਸ਼ਟਪਦੀਆਂ, ਛੰਤ ਆਦਿ ਭੀ ਖਾਸ ਕ੍ਰਮ ਅਨੁਸਾਰ ਦਰਜ ਹਨ—ਪਹਿਲਾਂ ਗੁਰੂ ਨਾਨਕ ਦੇਵ ਜੀ ਦੇ, ਫਿਰ ਗੁਰੂ ਅਮਰਦਾਸ ਜੀ, ਗੁਰੂ ਰਾਮਦਾਸ ਜੀ ਅਤੇ ਅਖੀਰ ਵਿਚ ਗੁਰੂ ਅਰਜਨ ਦੇਵ ਜੀ ਦੇ। ਗੁਰੂ ਅੰਗਦ ਦੇਵ ਜੀ ਦੇ 'ਸ਼ਬਦ' ਨਹੀਂ ਹਨ, ਸਿਰਫ਼ 'ਸਲੋਕ' ਹੀ ਹਨ ਜੋ ਵੱਖ-ਵੱਖ ਨੌਂ ਵਾਰਾਂ ਦੀਆਂ ਪਉੜੀਆਂ ਨਾਲ ਦਰਜ ਹਨ। ਗੁਰੂ ਤੇਗ ਬਹਾਦਰ ਜੀ ਦੇ ਸ਼ਬਦ ਜਿਸ ਰਾਗ ਵਿਚ ਹਨ, ਉਥੇ ਉਹ ਕ੍ਰਮ ਅਨੁਸਾਰ ਗੁਰੂ ਅਰਜਨ ਸਾਹਿਬ ਦੇ ਸ਼ਬਦਾਂ ਤੋਂ ਪਿਛੇ ਦਰਜ ਹਨ।

ਭਾਈ ਗੁਰਦਾਸ ਜੀ ਨੇ ਸਾਰੀ ਬਾਣੀ ਦੀ ਲਿਖਾਈ ਭਾਦਰੋਂ ਵਦੀ 1, ਸੰਮਤ 1661 (ਸੰਨ 1604) ਨੂੰ ਖ਼ਤਮ ਕਰ ਲਈ ਸੀ। ਫਿਰ ਗੁਰਬਾਣੀ ਦਾ ਤਤਕਰਾ ਲਿਖਣਾ ਸ਼ੁਰੂ ਕੀਤਾ। ਇਹ ਗੱਲ ਭਾਈ ਸਾਹਿਬ ਨੇ ਤਤਕਰੇ ਦੇ ਆਰੰਭ ਵਿਚ ਇੰਝ ਲਿਖੀ ਹੈ : "ਸੂਚੀ-ਪਤ੍ਰ ਪੋਥੀ ਕਾ, ਤਤਕਰਾ ਰਾਗਾਂ ਕਾ, ਸੰਮਤ ੧੬੬੧ ਮਿਤੀ ਭਾਦਉ ਵਦੀ ਏਕਮ ੧, ਪੋਥੀ ਲਿਖਿ ਪਹੁੰਚੇ।" ਇਸ ਦਾ ਭਾਵ ਹੈ ਕਿ ਸਾਰੀ ਬੀੜ ਦੀ ਲਿਖਾਈ ਮੁਕਾ ਕੇ ਭਾਈ ਗੁਰਦਾਸ ਜੀ ਸੰਮਤ 1661 ਭਾਦਰੋਂ ਵਦੀ ਇੱਕ ਨੂੰ ਤਤਕਰੇ ਤੇ ਪਹੁੰਚੇ ਸਨ।

ਭਾਈ ਗੁਰਦਾਸ ਜੀ ਦੁਆਰਾ ਲਿਖੀ ਗਈ 'ਬੀੜ' ਦੇ 974 ਪੱਤਰੇ (ਵਰਕੇ) ਹਨ। ਤਤਕਰਾ ਲਿਖਣ ਵੇਲੇ ਹਰੇਕ ਸ਼ਬਦ ਦੀ ਪਹਿਲੀ ਤੁਕ ਲਿਖ ਕੇ ਉਸਦੇ ਸਾਹਮਣੇ ਪੱਤਰੇ ਦਾ ਨੰਬਰ ਦਰਜ ਕਰਨਾ ਸੀ। ਇਹ ਸਾਰਾ ਕੰਮ ਕਾਫ਼ੀ ਮਿਹਨਤ ਵਾਲਾ ਸੀ। ਫਿਰ 'ਬੀੜ' ਦੀ ਜਿਲਦ ਵੀ ਬੰਨ੍ਹਵਾਉਣੀ ਸੀ; ਜਿਸ ਨੂੰ ਸੁੱਕਣ ਵਿਚ ਕੁਝ ਦਿਨ ਲੱਗ ਜਾਣੇ ਸਨ। ਸੋ, ਇਹ ਸਾਰਾ ਕੰਮ ਪੰਦਰਾਂ ਕੁ ਦਿਨਾਂ ਵਿਚ, ਭਾਦਰੋਂ ਵਦੀ 15 ਤੋਂ ਪਹਿਲਾਂ ਪੂਰਾ ਹੋ ਗਿਆ। ਅਗਲੇ ਦਿਨ ਭਾਦਰੋਂ ਸੁਦੀ 1 (ਮੱਸਿਆ ਤੋਂ ਅਗਲਾ ਦਿਨ) ਸੰਮਤ 1661 (16 ਅਗਸਤ, ਸੰਨ 1604) ਨੂੰ ਆਦਿ ਬੀੜ ਨੂੰ ਰਾਮਸਰ ਤੋਂ ਦਰਬਾਰ ਸਾਹਿਬ (ਹਰਿਮੰਦਰ

ਸਾਹਿਬ) ਲਿਆ ਕੇ ਪ੍ਰਕਾਸ਼ ਕਰ ਦਿੱਤਾ। ਬਾਬਾ ਬੁੱਢਾ ਜੀ ਨੂੰ ਪਹਿਲੇ ਗ੍ਰੰਥੀ ਦੀ ਸੇਵਾ ਸੌਂਪੀ ਗਈ।

ਸ੍ਰੀ ਗੁਰੂ ਗੋਬਿੰਦ ਸਿੰਘ ਜੀ ਨੇ ਦਮਦਮਾ ਸਾਹਿਬ, ਤਲਵੰਡੀ ਸਾਬੋ ਵਿਖੇ ਭਾਈ ਮਨੀ ਸਿੰਘ ਜੀ ਪਾਸੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਇਕ ਹੋਰ ਬੀੜ ਲਿਖਵਾਈ ਉਸ ਵਿਚ **ਗੁਰੂ ਤੇਗ ਬਹਾਦਰ ਸਾਹਿਬ ਜੀ ਦੀ ਬਾਣੀ ਵੀ** (ਹਰੇਕ ਰਾਗ ਵਿਚ ਥਾਂ ਸਿਰ) ਦਰਜ ਕਰ ਦਿੱਤੀ। (ਇਸ ਬੀੜ ਨੂੰ 'ਦਮਦਮੀ ਬੀੜ' ਕਿਹਾ ਜਾਂਦਾ ਹੈ। ਆਪ ਜੀ ਨੇ ਜੋਤਿ ਜੋਤ ਸਮਾਉਣ ਤੋਂ ਇਕ ਦਿਨ ਪਹਿਲਾਂ ਨੰਦੇੜ (ਮਹਾਂਰਾਸ਼ਟਰ) ਦੇ ਅਸਥਾਨ ਤੇ 6 ਅਕਤੂਬਰ, ਸੰਨ 1708 ਨੂੰ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਬਖ਼ਸ਼ ਦਿੱਤੀ।

### *ਗੁਰਿਆਈ ਦੇ ਇਤਿਹਾਸਕ ਹਵਾਲੇ :*

ਰਹਿਤਨਾਮਾ ਭਾਈ ਨੰਦ ਲਾਲ ਸਿੰਘ, ਭਾਈ ਚੌਪਾ ਸਿੰਘ, ਗੁਰਬਿਲਾਸ ਪਾਤਸ਼ਾਹੀ ੬, ਗੁਰਬਿਲਾਸ ਪਾਤਸ਼ਾਹੀ ੧੦ (ਭਾਈ ਕੋਇਰ ਸਿੰਘ), ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ (ਭਾਈ ਕੇਸਰ ਸਿੰਘ), ਮਹਿਮਾ ਪ੍ਰਕਾਸ਼ (ਬਾਵਾ ਸਰੂਪ ਦਾਸ)...ਆਦਿਕ ਇਤਿਹਾਸ ਦੇ ਗ੍ਰੰਥਾਂ ਵਿਚ ਸ੍ਰੀ ਗੁਰੂ ਗੋਬਿੰਦ ਸਿੰਘ ਜੀ ਵਲੋਂ ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਨੂੰ ਗੁਰਿਆਈ ਦੇਣ ਦੇ ਹਵਾਲੇ ਸਪੱਸ਼ਟ ਮਿਲਦੇ ਹਨ। ਫ਼ਾਰਸੀ ਦੀਆਂ ਲਿਖਤਾਂ 'ਉਮਦਾ-ਤੁ-ਤਵਾਰੀਖ਼' ਅਤੇ 'ਤਾਰੀਖਿ-ਬਹਿਰ-ਉਲ ਮਾਵਾਜ' ਵਿਚ ਵੀ ਗੁਰਿਆਈ ਦਾ ਜ਼ਿਕਰ ਮਿਲਦਾ ਹੈ :

### *(ੳ) ਭਾਈ ਨੰਦ ਲਾਲ ਸਿੰਘ ਜੀ ਦਾ ਰਹਿਤਨਾਮਾ :*

**ਦੂਸਰ ਰੂਪ ਗ੍ਰੰਥ ਜੀ ਜਾਨਹੁ ॥ ਆਪਨ ਅੰਗ ਮੇਰੋ ਕਰ ਮਾਨਹੁ ॥...**
**ਮੇਰਾ ਰੂਪ ਗ੍ਰੰਥ ਜੀ ਜਾਨ ॥ ਇਸ ਮੈ ਭੇਦ ਨਹੀ ਕਛੁ ਮਾਨ ॥**

### *(ਅ) ਰਹਿਤਨਾਮਾ ਭਾਈ ਪ੍ਰਹਿਲਾਦ ਸਿੰਘ*

**ਅਕਾਲ ਪੁਰਖ ਕੇ ਬਚਨ ਸਿਉਂ, ਪ੍ਰਗਟ ਚਲਾਯੋ ਪੰਥ ॥**
**ਸਭ ਸਿਖਨ ਕੋ ਬਚਨ ਹੈ, ਗੁਰੂ ਮਾਨੀਅਹੁ ਗ੍ਰੰਥ ॥ ੩੦ ॥**

### *(ੲ) ਬੰਸਾਵਲੀਨਾਮਾ ਦਸਾਂ ਪਾਤਸ਼ਾਹੀਆਂ ਕਾ*

**ਦਸਵਾਂ ਪਾਤਸ਼ਾਹ ਗਦੀ ਗੁਰਿਆਈ ਦੀ ਗਰੰਥ ਸਾਹਿਬ ਨੂੰ ਦੇ ਗਿਆ ॥**
**ਜੋ ਗਰੰਥ ਸਾਹਿਬ ਜੀ ਤੇ ਮੁੜੇ ॥ ਨਿਸਚੇ ਸੋਈ ਜਾਨੋ ਰੁੜ੍ਹੇ ॥** *(੨੬੭)*

### *(ਸ) ਉਮਦਾਤੁ-ਤਵਾਰੀਖ*

**'ਗੁਰੂ ਗਰੰਥ ਜੀ ਅਸਤ ॥**
**ਦਰਮਿਆਨ ਗਰੰਥ ਵਾ ਗੁਰੂ ਹੀਚ ਫਰਕੇ ਨੀਸਤ ॥**
**ਅਜ਼ ਦੀਦਾਰਿ ਗਰੰਥ ਜੀ ਮੁਸ਼ਹਿਦਾਇ ਫ਼ਰਹਤ ਆਸਾਰਿ ਗੁਰੂ ਸਾਹਿਬ ਬਾਇਦ ਨਮੂਦ ॥'**

**ਅਰਥਾਤ** : ਗੁਰੂ ਗਰੰਥ ਜੀ ਹਨ। ਗਰੰਥ ਅਤੇ ਗੁਰੂ ਦੇ ਵਿਚਕਾਰ ਕੋਈ ਫ਼ਰਕ ਨਹੀਂ ਹੈ। ਗਰੰਥ ਜੀ ਦੇ ਦਰਸ਼ਨਾਂ ਤੋਂ ਗੁਰੂ ਸਾਹਿਬ ਦੇ ਖੁਸ਼ੀਆਂ ਭਰਪੂਰ ਦਰਸ਼ਨ ਹੋਣਗੇ।

# ਸ਼ਬਦ ਗੁਰੂ

ਅਕਾਲ ਪੁਰਖ ਨਾਲ ਇਕ ਸੁਰ ਹੋਣ ਮਗਰੋਂ ਜੋ ਗਿਆਨ ਸਤਿਗੁਰਾਂ ਨੂੰ ਪ੍ਰਾਪਤ ਹੋਇਆ ਉਸਨੂੰ 'ਸ਼ਬਦ' ਕਿਹਾ ਜਾਂਦਾ ਹੈ। ਜਦੋਂ ਸ਼ਬਦ ਨੂੰ ਲਿਖਤੀ ਰੂਪ ਦੇ ਦਿੱਤਾ ਗਿਆ ਤਾਂ ਇਹ ਬਾਣੀ ਜਾਂ ਗੁਰਬਾਣੀ ਅਖਵਾਇਆ। ਗੁਰੂ ਗ੍ਰੰਥ ਸਾਹਿਬ ਜੀ ਵਿਚ ਅਕਾਲ ਪੁਰਖ ਦਾ ਸ਼ਬਦ ਜਾਂ ਅਕਾਲ ਪੁਰਖ ਦੀ ਬਾਣੀ ਹੀ ਹੈ, ਇਸ ਲਈ ਗੁਰੂ ਗ੍ਰੰਥ ਸਾਹਿਬ ਜੀ ਨੂੰ 'ਸ਼ਬਦ ਦਾ ਭੰਡਾਰ' ਜਾਂ 'ਸ਼ਬਦ ਗੁਰੂ ਦਾ ਸਰੂਪ' ਆਖਿਆ ਜਾਂਦਾ ਹੈ। ਗੁਰਬਾਣੀ/ਸ਼ਬਦ ਦੇ ਗੁਰੂ ਹੋਣ ਦਾ ਪ੍ਰਚਾਰ ਪਹਿਲੇ ਗੁਰੂ ਜੀ ਦੇ ਸਮੇਂ ਤੋਂ ਹੀ ਹੋਣਾ ਆਰੰਭ ਹੋ ਗਿਆ ਸੀ। ਉਨ੍ਹਾਂ ਨੇ ਖੁਦ 'ਸਿਧ ਗੋਸਟਿ' ਨਾਮ ਦੀ ਬਾਣੀ ਵਿਚ ਸਪੱਸ਼ਟ ਕੀਤਾ ਸੀ :

**ਸਬਦੁ ਗੁਰੂ, ਸੁਰਤਿ ਧੁਨਿ ਚੇਲਾ ॥** *(ਰਾਮਕਲੀ, ਮ: ੧, ਸਿਧ ਗੋਸਟਿ, ੯੪੩)*

(ਅਰਥ : ਸ਼ਬਦ ਮੇਰਾ ਗੁਰੂ ਹੈ; ਉਸ ਵਿਚ ਸੁਰਤ ਦਾ ਟਿਕਾਉਣਾ ਉਸ (ਸ਼ਬਦ) ਦਾ ਸਿੱਖ ਹੋਣਾ ਹੈ।)

'ਸ਼ਬਦ ਗੁਰੂ' ਦੇ ਸਿਧਾਂਤ ਨੂੰ ਭਾਈ ਗੁਰਦਾਸ ਜੀ ਇਸ ਤਰ੍ਹਾਂ ਪ੍ਰਗਟਾਉਂਦੇ ਹਨ :

**ਸਬਦੁ ਗੁਰੂ ਗੁਰ ਜਾਣੀਐ, ਗੁਰਮੁਖਿ ਹੋਇ ਸੁਰਤਿ ਧੁਨਿ ਚੇਲਾ ॥**

*(ਵਾਰ ੭ : ੨੦)*

ਜਿਹੜੇ ਸ਼ਬਦ-ਗੁਰੂ ਤੋਂ ਅਗਵਾਈ ਨਹੀਂ ਲੈਂਦੇ ਸਤਿਗੁਰਾਂ ਅਨੁਸਾਰ ਉਹ ਮਨੁੱਖ ਜੀਵਨ ਵਿਚ ਓਝੜੇ ਪਏ ਰਹਿੰਦੇ ਹਨ; ਉਹ ਤਾਂ ਬਉਰੇ ਜਾਂ ਝੱਲੇ ਹਨ :

**—ਸਬਦੁ ਗੁਰ ਪੀਰਾ, ਗਹਿਰ ਗੰਭੀਰਾ**
**ਬਿਨੁ ਸਬਦੈ ਜਗੁ ਬਉਰਾਨੰ ॥** *(ਸੋਰਠਿ, ਮਹਲਾ ੫, ੬੩੫)*

**—ਸਬਦੁ ਨ ਜਾਣਹਿ, ਸੇ ਅੰਨੇ ਬੋਲੇ**
**ਸੇ ਕਿਤੁ ਆਏ ਸੰਸਾਰਾ ॥** *(ਸੋਰਠਿ, ਮਹਲਾ ੩, ੬੦੧)*

ਗੁਰੂ ਰਾਮਦਾਸ ਜੀ ਨੇ ਸ਼ਬਦ/ਗੁਰਬਾਣੀ ਦੇ ਗੁਰੂ ਹੋਣ ਦੇ ਸਿਧਾਂਤ ਨੂੰ ਇਸ ਤਰ੍ਹਾਂ ਪ੍ਰਗਟ ਕੀਤਾ ਹੈ :

**ਬਾਣੀ ਗੁਰੂ, ਗੁਰੂ ਹੈ ਬਾਣੀ, ਵਿਚਿ ਬਾਣੀ ਅੰਮ੍ਰਿਤੁ ਸਾਰੇ ॥**
**ਗੁਰ ਬਾਣੀ ਕਹੈ, ਸੇਵਕ ਜਨੁ ਮਾਨੈ, ਪਰਤਖਿ ਗੁਰੂ ਨਿਸਤਾਰੇ ॥**

*(ਨਟ, ਮਹਲਾ ੪, ੯੮੨)*

ਗੁਰਬਾਣੀ ਦੇ ਇੰਨੇ ਸਪੱਸ਼ਟ ਹੁਕਮ ਹੋਣ ਦੇ ਬਾਵਜੂਦ ਵੀ ਗੁਰੂ ਸਾਹਿਬਾਨ ਦੇ ਸਮੇਂ ਤੋਂ ਹੀ ਕਈ ਮਨੁੱਖ ਧਨ-ਪਦਾਰਥਾਂ ਤੇ ਮਾਇਆ ਦੇ ਲਾਲਚ ਕਾਰਨ ਦੇਹ-ਪੂਜਾ ਕਰਵਾਉਣ ਦੇ ਆਹਰਾਂ ਵਿਚ ਲੱਗੇ ਹੋਏ ਹਨ। ਗੁਰੂ ਗੋਬਿੰਦ ਸਿੰਘ ਜੀ ਦੁਆਰਾ ਗੁਰੂ ਗ੍ਰੰਥ ਸਾਹਿਬ ਜੀ ਨੂੰ ਰਸਮੀ ਤੌਰ ਤੇ ਗੁਰਿਆਈ ਦੇਣ ਮਗਰੋਂ ਵੀ ਨਾਮਧਾਰੀ ਸੰਪਰਦਾ ਨੇ ਸ਼ਖਸੀ-ਗੁਰਿਆਈ ਨੂੰ ਜਾਰੀ ਰੱਖਿਆ ਹੋਇਆ ਹੈ। ਬੇਦੀ-ਸੋਢੀ ਵੀ ਆਪਣੇ ਆਪ ਨੂੰ ਗੁਰੂ-ਸੰਤਾਨ ਦੱਸ ਕੇ ਆਪਣੀ ਪੂਜਾ ਕਰਵਾਉਂਦੇ ਰਹੇ ਹਨ। ਇਸ ਸਮੇਂ ਤਾਂ ਸੈਂਕੜੇ ਸਾਧ ਲੋਕਾਂ ਨੂੰ ਸ਼ਬਦ ਨਾਲੋਂ ਤੋੜ ਕੇ ਆਪਣੇ ਚਰਨਾਂ ਨਾਲ ਜੋੜ ਰਹੇ ਹਨ। ਨਿਰੰਕਾਰੀ ਤੇ ਰਾਧਾ ਸੁਆਮੀ ਬਾਬੇ ਗੁਰਬਾਣੀ ਦੀ ਗ਼ਲਤ ਵਿਆਖਿਆ ਕਰਕੇ ਗੁਰੂ-ਡੰਮ੍ਹ ਦੀਆਂ

ਗੱਦੀਆਂ ਚਲਾ ਰਹੇ ਹਨ। ਆਸ਼ੂਤੋਸ਼, ਭਨਿਆਰੇ ਵਾਲਾ ਸਾਧ ਅਤੇ ਸਰਸੇ ਵਾਲੇ 'ਸੱਚੇ-ਸੌਦੇ' ਦੇ ਆਗੂ ਗੁਰਮੀਤ ਰਾਮ ਰਹੀਮ ਸਿੰਘ ਸ਼ਬਦ-ਗੁਰੂ ਦੇ ਮੁਕਾਬਲੇ 'ਗੁਰੂ' ਬਣੀ ਬੈਠੇ ਹਨ। ਅਜਿਹੇ ਪਾਖੰਡੀ ਤੇ ਮਾਇਆ ਦੇ ਪੁਜਾਰੀ ਗੁਰੂਆਂ ਬਾਰੇ ਹੀ ਗੁਰ-ਫੁਰਮਾਨ ਹੈ :

**ਸਤਿਗੁਰ ਕੀ ਬਾਣੀ ਸਤਿ ਸਰੂਪੁ ਹੈ, ਗੁਰਬਾਣੀ ਬਣੀਐ ॥**
**ਸਤਿਗੁਰ ਕੀ ਰੀਸੈ, ਹੋਰਿ ਕਚੁ ਪਿਚੁ ਬੋਲਦੇ**
**ਸੇ ਕੂੜਿਆਰ ਕੂੜੇ ਝੜਿ ਪੜੀਐ ॥**
**ਓਨ੍ਹਾ ਅੰਦਰਿ ਹੋਰੁ, ਮੁਖਿ ਹੋਰੁ ਹੈ**
**ਬਿਖੁ ਮਾਇਆ ਨੋ ਝਖਿ ਮਰਦੇ ਕੜੀਐ ॥**

*(ਗਉੜੀ ਕੀ ਵਾਰ, ਮਹਲਾ ੪, ੩੦੪)*

# ਗੁਰਬਾਣੀ ਦੇ ਮੁਖ ਸਿਧਾਂਤ

## *ਜੀਵਨ ਮਨੋਰਥ*

ਸਿੱਖ ਦਾ ਜੀਵਨ-ਮਨੋਰਥ ਪ੍ਰਭੂ ਨਾਲ ਅਭੇਦਤਾ ਪ੍ਰਾਪਤ ਕਰਨਾ ਹੈ; ਉਸ ਨਾਲ ਜੁੜੇ ਰਹਿਣਾ ਹੈ। ਮਨੋਰਥ ਦੀ ਪ੍ਰਾਪਤੀ ਸਾਧ-ਸੰਗਤ ਵਿਚ ਜਾ ਕੇ ਪ੍ਰਭੂ ਦਾ ਜਸ ਕਰਨ, ਸਿਫ਼ਤ-ਸਲਾਹ ਕਰਨ ਅਥਵਾ ਨਾਮ ਜਪਣ ਨਾਲ ਹੁੰਦੀ ਹੈ :

**ਭਈ ਪਰਾਪਤਿ ਮਾਨੁਖ ਦੇਹੁਰੀਆ ॥**
**ਗੋਬਿੰਦ ਮਿਲਣ ਕੀ ਇਹ ਤੇਰੀ ਬਰੀਆ ॥**
**ਅਵਰਿ ਕਾਜ ਤੇਰੈ ਕਿਤੈ ਨ ਕਾਮ ॥**
**ਮਿਲੁ ਸਾਧਸੰਗਤਿ ਭਜੁ ਕੇਵਲ ਨਾਮ ॥** *(ਆਸਾ, ਮਹਲਾ ੫, ਪੰਨਾ ੩੭੮)*

## *ਨਾਮ ਸਿਮਰਨ*

ਪ੍ਰਭੂ ਦੇ ਗੁਣ ਗਾ-ਗਾ ਕੇ, ਉਸ ਦੀ ਯਾਦ ਨੂੰ ਆਪਣੇ ਮਨ ਵਿਚ ਪੱਕੇ ਤੌਰ ਤੇ ਵਸਾ ਲੈਣਾ ਅਤੇ ਜੀਵਨ ਦੇ ਸਾਰੇ ਕਾਰ-ਵਿਹਾਰ ਕਰਦਿਆਂ ਹੋਇਆਂ; ਪ੍ਰਭੂ ਦੀ ਯਾਦ ਵਿਚ ਜੁੜੇ ਰਹਿਣਾ ਨਾਮ ਸਿਮਰਨ ਹੈ :

**ਗੁਣਾ ਕਾ ਗਾਹਕੁ ਹੋਵੈ, ਸੋ ਗੁਣ ਜਾਣੈ ॥ ਅੰਮ੍ਰਿਤ ਸਬਦਿ ਨਾਮੁ ਵਖਾਣੈ ॥**
**ਸਾਚੀ ਬਾਣੀ ਸੂਚਾ ਹੋਇ ॥ ਗੁਣ ਤੇ ਨਾਮੁ ਪਰਾਪਤਿ ਹੋਇ ॥**

*(ਆਸਾ, ਮਹਲਾ ੩, ਪੰਨਾ ੩੬੧)*

ਨਾਮ ਸਿਮਰਨ ਦਾ ਢੰਗ ਹੈ—ਸਤਿਗੁਰੂ ਦੀ ਸ਼ਰਨ ਵਿਚ ਆ ਕੇ, ਉਸਦਾ ਹੁਕਮ ਮੰਨ ਕੇ, ਪ੍ਰਭੂ ਦੇ ਗੁਣ ਆਖਣੇ (ਜਾਂ ਗਾਉਣੇ) :

**ਗੁਨ ਕਹੁ, ਹਰਿ ਲਹੁ, ਕਰਿ ਸੇਵਾ ਸਤਿਗੁਰ**
**ਇਵ ਹਰਿ ਹਰਿ ਨਾਮੁ ਧਿਆਈ ॥** *(ਧਨਾਸਰੀ, ਮਹਲਾ ੪, ਪੰਨਾ ੬੬੯)*

## *ਪਰਮਾਤਮਾ*

ਜਿਹੜੀ ਅਦਿੱਖ ਸ਼ਕਤੀ ਖੰਡਾਂ-ਬ੍ਰਹਮੰਡਾਂ, ਦਿਸਦੀਆਂ ਤੇ ਅਣਦਿਸਦੀਆਂ ਸ੍ਰਿਸ਼ਟੀਆਂ ਨੂੰ ਪੈਦਾ ਕਰਨ ਵਾਲੀ ਹੈ, ਉਨ੍ਹਾਂ ਦਾ ਪ੍ਰਬੰਧ ਕਰ ਰਹੀ ਹੈ, ਉਸ ਦਾ ਨਾਮ

ਪਰਮਾਤਮਾ ਹੈ। ਇਸ ਦਾ ਸਰੂਪ (ਗੁਣਾਂ ਦੇ ਰੂਪ ਵਿਚ) ਮੂਲ-ਮੰਤਰ ਵਿਚ ਇਸ ਤਰ੍ਹਾਂ ਬਿਆਨ ਕੀਤਾ ਹੈ :

**ੴ ਸਤਿ ਨਾਮੁ ਕਰਤਾ ਪੁਰਖੁ ਨਿਰਭਉ ਨਿਰਵੈਰੁ ਅਕਾਲ ਮੂਰਤਿ**
**ਅਜੂਨੀ ਸੈਭੰ ਗੁਰ ਪ੍ਰਸਾਦਿ॥** *(ਗੁਰੂ ਗ੍ਰੰਥ ਸਾਹਿਬ, ਪੰਨਾ ੧)*

## *ਗੁਰੂ*

ਅਗਿਆਨਤਾ ਦੇ ਹਨੇਰੇ ਵਿਚ ਗਿਆਨ ਦਾ ਚਾਨਣ ਕਰਨ ਵਾਲੇ ਤੇ ਪ੍ਰਭੂ ਨਾਲ ਅਭੇਦ, ਪ੍ਰਭੂ ਵਰਗੀ ਸ਼ਖ਼ਸੀਅਤ ਨੂੰ ਗੁਰੂ ਕਿਹਾ ਗਿਆ ਹੈ। ਗੁਰੂ ਸਿੱਖ ਦੇ ਜੀਵਨ-ਮਾਰਗ ਨੂੰ ਰੁਸ਼ਨਾਉਂਦਾ ਹੈ; ਇਕ ਗਾਈਡ ਦੀ ਤਰ੍ਹਾਂ ਸਿੱਖ ਦੀ ਅਗਵਾਈ ਕਰਦਾ ਹੈ; ਸਿੱਖ ਦਾ ਜੀਵਨ ਸਫ਼ਲ ਕਰਕੇ ਉਸ ਨੂੰ ਪ੍ਰਭੂ ਵਿਚ ਅਭੇਦ ਕਰ ਦਿੰਦਾ ਹੈ :

**ਗੁਰ ਤੇ ਗਿਆਨੁ ਊਪਜੈ ਮਹਾ ਤਤੁ ਬੀਚਾਰਾ॥**
**ਗੁਰ ਤੇ ਘਰੁ ਦਰੁ ਪਾਇਆ ਭਗਤੀ ਭਰੇ ਭੰਡਾਰਾ॥**

*(ਆਸਾ, ਮਹਲਾ ੩, ਅਸਟ., ਪੰਨਾ ੪੨੪)*

**ਗੁਰ ਗੋਵਿੰਦੁ, ਗੋੁਵਿੰਦੁ ਗੁਰੂ ਹੈ, ਨਾਨਕ ਭੇਦੁ ਨ ਭਾਈ॥**

*(ਆਸਾ, ਮਹਲਾ ੪, ਪੰਨਾ ੪੪੨)*

## *ਸਿੱਖ ਕੌਣ ?*

ਜਿਹੜਾ ਵਿਅਕਤੀ ਮਨ ਵਿਚ ਪਿਆਰ ਤੇ ਸ਼ਰਧਾ-ਭਾਵਨਾ ਧਾਰਨ ਕਰ ਕੇ ਅਤੇ ਮਨ ਦੀ ਮਤ ਤਿਆਗ ਕੇ ਗੁਰੂ ਦੀ ਸਿਖਿਆ ਨੂੰ ਸੁਣਦਾ ਤੇ ਮੰਨਦਾ ਹੈ ਅਥਵਾ ਗੁਰੂ-ਦੱਸੀ ਕਾਰ ਕਰਦਾ ਹੈ, ਉਹ ਸਿੱਖ ਹੈ :

**ਸੋ ਸਿਖੁ ਸਖਾ ਬੰਧਪੁ ਹੈ ਭਾਈ, ਜਿ ਗੁਰ ਕੇ ਭਾਣੇ ਵਿਚਿ ਆਵੈ॥**
**ਆਪਣੈ ਭਾਣੈ ਜੋ ਚਲੈ ਭਾਈ, ਵਿਛੁੜਿ ਚੋਟਾ ਖਾਵੈ॥**

*(ਸੋਰਠਿ, ਮਹਲਾ ੩, ੬੦੧)*

## *ਧਰਮ*

ਪ੍ਰਭੂ ਦਾ ਨਾਮ ਸਿਮਰਨਾ ਅਤੇ ਸ਼ੁੱਭ ਕਰਮ ਕਰਨੇ (ਉੱਚਾ ਆਚਰਨ ਬਣਾਉਣਾ) ਇਹ ਹੀ ਧਰਮ ਹੈ :

**ਸਰਬ ਧਰਮ ਮਹਿ ਸ੍ਰੇਸਟ ਧਰਮੁ॥**
**ਹਰਿ ਕੋ ਨਾਮੁ ਜਪਿ, ਨਿਰਮਲ ਕਰਮੁ॥**

*(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੬੬)*

## *ਸਤਿ-ਸੰਗਤ*

ਸਤਿ-ਸੰਗਤ ਐਸਾ ਅਸਥਾਨ ਹੈ ਜਿਥੇ ਗੁਰੂ ਦੀ ਮਤ ਗ੍ਰਹਿਣ ਕੀਤੀ ਜਾਂਦੀ ਹੈ। ਇਹ ਸਤਿਗੁਰੂ ਦੀ ਪਾਠਸ਼ਾਲਾ ਹੈ ਜਿਥੇ ਪਰਮਾਤਮਾ ਦੇ ਗੁਣ ਸਿੱਖੇ ਜਾਂਦੇ ਹਨ, ਜਿਥੇ ਮਨ ਨੂੰ ਪਵਿੱਤਰ (ਵਿਕਾਰ-ਰਹਿਤ) ਕੀਤਾ ਜਾਂਦਾ ਹੈ, ਅਗਿਆਨਤਾ ਦਾ ਹਨੇਰਾ ਕੱਟਿਆ ਜਾਂਦਾ ਹੈ ਤੇ ਪ੍ਰਭੂ ਦਾ ਪ੍ਰਕਾਸ਼ ਮਨ ਵਿਚ ਹੋ ਜਾਂਦਾ ਹੈ :

**ਸਤਸੰਗਤਿ ਸਤਿਗੁਰ ਚਟਸਾਲ ਹੈ, ਜਿਤੁ ਹਰਿ ਗੁਣ ਸਿਖਾ ॥**

*(ਕਾਨੜੇ ਕੀ ਵਾਰ, ਮਹਲਾ ੪, ਪੰਨਾ ੧੩੧੬)*

**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ, ਹਰਿ ਕੈ ਨਾਮਿ ਨਿਵਾਸੁ ॥**
**ਮਿਟੈ ਅੰਧੇਰਾ ਅਗਿਆਨਤਾ ਭਾਈ, ਕਮਲ ਹੋਵੈ ਪਰਗਾਸੁ ॥**

*(ਸੋਰਠਿ, ਮਹਲਾ ੧, ਪੰਨਾ ੬੩੯)*

## ਕਰਮ (ਕੰਮ)

ਜੀਵ ਜਿਹੋ ਜਿਹੇ (ਚੰਗੇ ਜਾਂ ਮਾੜੇ) ਕੰਮ ਕਰਦੇ ਹਨ, ਉਹੋ ਜਿਹਾ ਫ਼ਲ ਉਨ੍ਹਾਂ ਨੂੰ ਭੁਗਤਣਾ ਪੈਂਦਾ ਹੈ :

**ਕਰਿ ਕਰਿ ਕਰਣਾ ਲਿਖਿ ਲੈ ਜਾਹੁ ॥**
**ਆਪੇ ਬੀਜਿ ਆਪੇ ਹੀ ਖਾਹੁ ॥** *(ਜਪੁ ਜੀ, ਪਉੜੀ ੨੦)*
**ਫਲੁ ਤੇਵੇਹੋ ਪਾਈਐ, ਜੇਵੇਹੀ ਕਾਰ ਕਮਾਈਐ ॥**

*(ਆਸਾ ਕੀ ਵਾਰ, ਮਹਲਾ ੧, ਪੰਨਾ ੪੬੮)*

## ਪ੍ਰਭੂ ਦਾ ਹੁਕਮ

ਹੁਕਮ ਉਨ੍ਹਾਂ ਸਿਧਾਂਤਾਂ ਦਾ ਸਮੂਹ ਹੈ, ਜਿਨ੍ਹਾਂ ਦੁਆਰਾ ਅਕਾਲ ਪੁਰਖ ਸ੍ਰਿਸ਼ਟੀਆਂ ਸਾਜਦਾ, ਉਨ੍ਹਾਂ ਦਾ ਪ੍ਰਬੰਧ ਕਰਦਾ (ਚਲਾਉਂਦਾ) ਅਤੇ ਜੀਵਾਂ ਦੀ ਕਿਸਮਤ ਦਾ ਫ਼ੈਸਲਾ ਕਰਦਾ ਹੈ। ਸਭ ਕੁਝ ਪ੍ਰਭੂ ਦੇ ਹੁਕਮ ਵਿਚ ਹੈ, ਹੁਕਮ ਤੋਂ ਸੁਤੰਤਰ ਕੋਈ ਚੀਜ਼ ਵੀ ਨਹੀਂ :

**ਪਾਤਾਲ ਪੁਰੀਆ ਲੋਅ ਆਕਾਰਾ ॥**
**ਤਿਸੁ ਵਿਚਿ ਵਰਤੈ ਹੁਕਮ ਕਰਾਰਾ ॥**
**ਹੁਕਮੇ ਸਾਜੇ, ਹੁਕਮੇ ਢਾਹੇ, ਹੁਕਮੇ ਮੇਲਿ ਮਿਲਾਇਦਾ ॥**

*(ਮਾਰੂ, ਮਹਲਾ ੩, ਪੰਨਾ ੧੦੬੦)*

ਜੀਵਾਂ ਬਾਰੇ ਪ੍ਰਭੂ ਦਾ ਹੁਕਮ ਉਨ੍ਹਾਂ (ਜੀਵਾਂ) ਦੇ ਕੀਤੇ ਕਰਮਾਂ ਅਨੁਸਾਰ ਹੀ ਹੁੰਦਾ ਹੈ :

**ਹੁਕਮਿ ਚਲਾਏ ਆਪਣੈ, ਕਰਮੀ ਵਹੈ ਕਲਾਮ ॥**
**ਨਾਨਕ ਸਚਾ ਸਚਿ ਨਾਇ, ਸਚੁ ਸਭਾ ਦੀਬਾਨੁ ॥**

*(ਸਾਰਗ ਕੀ ਵਾਰ, ਮਹਲਾ ੧, ਪੰਨਾ ੧੨੪੧)*

## ਪ੍ਰਭੂ ਦਾ ਭਾਣਾ

ਜੋ ਕੁਝ ਪ੍ਰਭੂ ਨੂੰ ਚੰਗਾ ਲੱਗੇ (ਭਾਵੇ), ਉਹ ਪ੍ਰਭੂ ਦਾ ਭਾਣਾ ਹੈ। ਪ੍ਰਭੂ ਵਲੋਂ ਮਿਲੇ ਦੁੱਖ-ਸੁਖ ਅਤੇ ਖੁਸ਼ੀ-ਗ਼ਮੀ ਨੂੰ ਆਪਣੇ ਭਲੇ ਲਈ ਸਮਝਣਾ, ਭਾਣਾ ਮੰਨਣਾ ਹੈ :

**ਸੁਖੁ ਦੁਖੁ ਤੇਰੀ ਆਗਿਆ ਪਿਆਰੇ, ਦੂਜੀ ਨਾਹੀ ਜਾਇ ॥ ੩ ॥**
**ਜੋ ਤੂੰ ਕਰਾਵਹਿ ਸੋ ਕਰੀ ਪਿਆਰੇ, ਅਵਰੁ ਕਿਛੁ ਕਰਣੁ ਨ ਜਾਇ ॥**

*(ਆਸਾ, ਮਹਲਾ ੫, ਪੰਨਾ ੪੩੨)*

### ਨਦਰਿ (ਮਿਹਰ)

ਗੁਰਬਾਣੀ ਵਿਚ 'ਨਦਰਿ' ਲਈ ਮਿਹਰ, ਬਖ਼ਸ਼ਿਸ਼, ਕਿਰਪਾ, ਦਇਆ, ਕਰਮ ਆਦਿਕ ਸ਼ਬਦ ਵੀ ਵਰਤੇ ਗਏ ਹਨ। ਪ੍ਰਭੂ-ਪ੍ਰਾਪਤੀ ਜਾਂ ਆਪਣੇ ਜੀਵਨ ਦੇ ਉਧਾਰ (ਸਫ਼ਲਤਾ) ਲਈ ਹਉਮੈ-ਹੰਕਾਰ ਦੀ ਭਾਵਨਾ ਤੋਂ ਬਿਨਾਂ ਕੀਤੇ ਯਤਨ ਹੀ ਫਲੀਭੂਤ ਹੁੰਦੇ ਹਨ

**ਨਦਰੀ ਸਤਗੁਰੁ ਸੇਵੀਐ, ਨਦਰੀ ਸੇਵਾ ਹੋਇ ॥**
**ਨਦਰੀ ਇਹੁ ਮਨੁ ਵਸਿ ਆਵੈ, ਨਦਰੀ ਮਨੁ ਨਿਰਮਲੁ ਹੋਇ ॥**

*(ਵਡਹੰਸੁ, ਮਹਲਾ ੩, ਪੰਨਾ ੫੫੮)*

### ਦੇਵੀ-ਦੇਵਤੇ

ਦੇਵੀ-ਦੇਵਤੇ ਪ੍ਰਾਚੀਨ ਧਰਮ-ਗ੍ਰੰਥਾਂ ਦੀਆਂ ਕਲਪੀਆਂ ਹੋਈਆਂ ਹਸਤੀਆਂ ਹਨ, ਜਿਨ੍ਹਾਂ ਦੀ ਪੂਜਾ ਵੱਖ-ਵੱਖ ਇੱਛਾਵਾਂ ਦੀ ਪੂਰਤੀ ਦਾ ਸਾਧਨ ਦੱਸੀ ਗਈ ਹੈ। ਗੁਰਮਤਿ ਵਿਚ ਇਨ੍ਹਾਂ ਦੀ ਹਸਤੀ (ਵਜੂਦ) ਨੂੰ ਹੀ ਪ੍ਰਵਾਨਿਆ ਨਹੀਂ ਗਿਆ; ਸਗੋਂ ਇਹ ਕਿਹਾ ਗਿਆ ਹੈ ਕਿ ਕਲਪਿਤ ਦੇਵੀ-ਦੇਵਤੇ ਤਾਂ ਆਪਣੇ ਸਮੇਂ ਦੇ ਰਾਜੇ ਸਨ। ਇਹ ਵੀ ਪ੍ਰਭੂ ਦਾ ਅੰਤ ਨਹੀਂ ਪਾ ਸਕੇ :

**ਜੁਗਹ ਜੁਗਹ ਕੇ ਰਾਜੇ ਕੀਏ, ਗਾਵਹਿ ਕਰਿ ਅਵਤਾਰੀ ॥**
**ਤਿਨ ਭੀ ਅੰਤੁ ਨ ਪਾਇਆ ਤਾ ਕਾ, ਕਿਆ ਕਰਿ ਆਖਿ ਵੀਚਾਰੀ ॥**

*(ਆਸਾ, ਮਹਲਾ ੩, ਪੰਨਾ ੪੨੩)*

### ਹਉਮੈ

ਆਪਣੇ ਆਪ ਨੂੰ ਵਾਹਿਗੁਰੂ ਤੋਂ ਵੱਖਰਾ ਸਮਝਣਾ, ਆਪਣੀ ਵੱਖਰੀ ਤੇ ਪ੍ਰਭੂ ਤੋਂ ਸੁਤੰਤਰ ਹੋਂਦ ਦਾ ਅਹਿਸਾਸ—ਇਸ ਨੂੰ ਹਉਮੈ ਆਖਦੇ ਹਨ। ਹਉਮੈ ਨੂੰ ਦੂਰ ਕਰਨ ਨਾਲ ਹੀ ਜੀਵ ਰੂਪੀ ਇਸਤ੍ਰੀ ਤੇ ਪ੍ਰਭੂ ਰੂਪੀ ਪਤੀ ਦਾ ਮਿਲਾਪ ਹੁੰਦਾ ਹੈ। ਗੁਰੂ ਦੇ ਸ਼ਬਦ ਅਨੁਸਾਰ ਜੀਵਨ ਜਿਊਣ ਨਾਲ ਹਉਮੈ ਖ਼ਤਮ ਹੋ ਜਾਂਦੀ ਹੈ :

**ਧਨ ਪਿਰ ਕਾ ਇਕ ਹੀ ਸੰਗਿ ਵਾਸਾ, ਵਿਚਿ ਹਉਮੈ ਭੀਤਿ ਕਰਾਰੀ ॥**
**ਗੁਰਿ ਪੂਰੈ ਹਉਮੈ ਭੀਤਿ ਤੋਰੀ, ਜਨ ਨਾਨਕ ਮਿਲੇ ਬਨਵਾਰੀ ॥**

*(ਮਲਾਰ, ਮਹਲਾ ੪, ਪੰਨਾ ੧੨੬੩)*

### ਮਾਇਆ

ਹਰੇਕ ਐਸੀ ਵਸਤੂ ਜਿਸ ਨਾਲ ਪਿਆਰ ਪਾਉਣ ਕਰਕੇ ਪ੍ਰਭੂ ਵਿਸਰ ਜਾਵੇ, ਸੰਸਾਰਕ ਪਦਾਰਥਾਂ ਨਾਲ ਮੋਹ ਪੈਦਾ ਹੋ ਜਾਵੇ, ਉਹ ਮਾਇਆ ਹੈ :

**ਏਹ ਮਾਇਆ ਜਿਤੁ ਹਰਿ ਵਿਸਰੈ, ਮੋਹੁ ਉਪਜੈ**
**ਭਾਉ ਦੂਜਾ ਲਾਇਆ ॥** *(ਰਾਮਕਲੀ, ਮਹਲਾ ੩, ਅਨੰਦੁ, ਪੰਨਾ ੯੨੧)*

### ਪੰਜ-ਵਿਕਾਰ

ਪੰਜ ਵਿਕਾਰ ਹਨ : ਕਾਮ, ਕ੍ਰੋਧ, ਲੋਭ, ਮੋਹ ਅਤੇ ਹੰਕਾਰ। ਇਹ ਮਨੁੱਖ ਅੰਦਰੋਂ

ਦੈਵੀ (ਰੱਬੀ) ਤੇ ਨੈਤਿਕ (ਸਦਾਚਾਰਕ) ਗੁਣ ਖ਼ਤਮ ਕਰ ਦਿੰਦੇ ਹਨ, ਮਨੁੱਖ ਨੂੰ ਪਾਪ-ਕਰਮਾਂ ਵਿਚ ਲਾ ਦਿੰਦੇ ਹਨ; ਮਨੁੱਖ ਦੇ ਸਰੀਰ ਨੂੰ ਅੱਤ ਨਿਰਬਲ ਬਣਾ ਦਿੰਦੇ ਹਨ :

**ਇਸੁ ਦੇਹੀ ਅੰਦਰਿ ਪੰਚ ਚੋਰ ਵਸਹਿ**
**ਕਾਮੁ ਕ੍ਰੋਧੁ ਲੋਭੁ ਮੋਹੁ ਅਹੰਕਾਰਾ ॥**
**ਅੰਮ੍ਰਿਤੁ ਲੂਟਹਿ, ਮਨਮੁਖ ਨਹੀ ਬੂਝਹਿ, ਕੋਇ ਨ ਸੁਣੈ ਪੂਕਾਰਾ ॥**

*(ਸੋਰਠਿ, ਮਹਲਾ ੩, ਪੰਨਾ ੬੦੦)*

## *ਮੌਤ*

ਮੌਤ ਸਰੀਰ ਤੇ ਆਤਮਾ ਦੇ ਵਿਛੋੜੇ ਨੂੰ ਕਹਿੰਦੇ ਹਨ। ਜਦੋਂ ਆਤਮਾ ਮਨੁੱਖੀ ਸਰੀਰ ਵਿਚੋਂ ਨਿਕਲ ਜਾਂਦੀ ਹੈ ਤਾਂ ਆਖਦੇ ਹਨ, ਮਨੁੱਖ ਦੀ ਮੌਤ ਹੋ ਗਈ ਹੈ, ਮਨੁੱਖ ਮਰ ਗਿਆ ਹੈ। ਅਸਲ ਵਿਚ ਮਰਦੀ ਕੋਈ ਚੀਜ਼ ਨਹੀਂ ਸਗੋਂ ਆਤਮਾ ਇਕ ਸਰੀਰਕ-ਚੋਲੇ ਨੂੰ ਤਿਆਗ ਕੇ, ਦੂਸਰੇ ਸਰੀਰਕ-ਚੋਲੇ ਨੂੰ ਧਾਰਨ ਕਰ ਲੈਂਦੀ ਹੈ, ਜਾਂ ਪਰਮਾਤਮਾ ਵਿਚ ਜਾ ਰਲਦੀ ਹੈ :

**ਨਹ ਕਿਛੁ ਜਨਮੈ, ਨਹ ਕਿਛੁ ਮਰੈ ॥**
**ਆਪਨ ਚਲਿਤੁ, ਆਪ ਹੀ ਕਰੈ ॥**

*(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੮੧)*

**ਪਵਨੈ ਮਹਿ ਪਵਨੁ ਸਮਾਇਆ ॥**
**ਜੋਤੀ ਮਹਿ ਜੋਤਿ ਰਲਿ ਜਾਇਆ ॥**
**ਮਾਟੀ ਮਾਟੀ ਹੋਈ ਏਕ ॥ ਰੋਵਨਹਾਰੇ ਕੀ ਕਵਨ ਟੇਕ ॥**
**ਕਉਨੁ ਮੂਆ ਰੇ, ਕਉਨੁ ਮੂਆ ॥ ਬ੍ਰਹਮ ਗਿਆਨੀ ਮਿਲਿ ਕਰਹੁ ਬੀਚਾਰਾ**
**ਇਹੁ ਤਉ ਚਲਤੁ ਭਇਆ ॥** *(ਰਾਮਕਲੀ, ਮਹਲਾ ੫, ਪੰਨਾ ੮੮੫)*

## *ਸਵੱਰਗ-ਨਰਕ*

ਬਹੁਤੇ ਧਰਮਾਂ ਦਾ ਵਿਸ਼ਵਾਸ ਹੈ ਕਿ ਸਵੱਰਗ-ਨਰਕ ਅਜਿਹੀਆਂ ਥਾਵਾਂ ਹਨ, ਜਿਥੇ ਮੌਤ ਮਗਰੋਂ ਜੀਵ (ਸੂਖਮ ਰੂਪ ਵਿਚ) ਜਾਂਦੇ ਹਨ। ਸਵੱਰਗਾਂ ਵਿਚ ਸੁਖ ਤੇ ਨਰਕਾਂ ਵਿਚ ਦੁੱਖ ਮਿਲਦੇ ਹਨ। ਗੁਰਬਾਣੀ ਸਵੱਰਗ-ਨਰਕ ਦੇ ਵਿਚਾਰ ਨੂੰ ਪੂਰੀ ਤਰ੍ਹਾਂ ਰੱਦ ਕਰਦੀ ਹੈ। ਗੁਰਮੁਖਾਂ ਲਈ ਪ੍ਰਭੂ ਵਿਚ ਲੀਨਤਾ ਸਵੱਰਗ ਹੈ ਤੇ ਜਨਮ-ਮਰਨ ਦੇ ਚੱਕਰ ਵਿਚ ਪੈਣਾ ਨਰਕ :

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ, ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥**

*(ਰਾਮਕਲੀ, ਕਬੀਰ ਜੀ, ਪੰਨਾ ੯੬੯)*

## *ਆਵਾਗਵਨ*

ਮੰਦ-ਕਰਮੀਆਂ ਨੂੰ ਜਨਮ-ਮਰਨ ਦੇ ਗੇੜ ਵਿਚ ਪੈਣਾ ਪੈਂਦਾ ਹੈ, ਜਿਸ ਨੂੰ ਆਵਾਗਵਨ ਕਹਿੰਦੇ ਹਨ। ਜੀਵ-ਆਤਮਾ ਵੱਖ-ਵੱਖ ਜੂਨਾਂ ਵਿਚ, ਕੀਤੇ ਕੁਕਰਮਾਂ ਦਾ ਫ਼ਲ ਭੋਗਦੀ ਹੈ :

ਸੂਕਰ ਸੁਆਨ ਗਰਧਭ ਮੰਜਾਰਾ ॥ ਪਸੂ ਮਲੇਛ ਨੀਚ ਚੰਡਾਲਾ ॥
ਗੁਰ ਤੇ ਮੁਹੁ ਫੇਰੇ, ਤਿਨ੍ ਜੋਨਿ ਭਵਾਈਐ ॥
ਬੰਧਨਿ ਬਾਧਿਆ, ਆਈਐ ਜਾਈਐ ॥

*(ਬਿਲਾਵਲੁ, ਮਹਲਾ ੧, ਪੰਨਾ ੮੩੨)*

## ਜੀਵਨ-ਮੁਕਤੀ

ਜੀਵਨ-ਮੁਕਤੀ ਤੋਂ ਭਾਵ ਹੈ ਸੰਸਾਰ ਵਿਚ ਰਹਿੰਦਿਆਂ ਹੋਇਆਂ ਮਾਇਆ ਅਤੇ ਵਿਕਾਰਾਂ ਦੇ ਪ੍ਰਭਾਵ ਤੋਂ ਮੁਕਤ (ਆਜ਼ਾਦ) ਰਹਿਣਾ ਅਤੇ ਹਰ ਸਮੇਂ ਪ੍ਰਭੂ ਨਾਲ ਜੁੜੇ ਰਹਿਣਾ :

ਤਜਿ ਅਭਿਮਾਨ ਮੋਹ ਮਾਇਆ, ਫੁਨਿ ਭਜਨ ਰਾਮ ਚਿਤੁ ਲਾਵਉ ॥
ਨਾਨਕ ਕਹਤ ਮੁਕਤਿ ਪੰਥ ਇਹੁ, ਗੁਰਮੁਖਿ ਹੋਇ ਤੁਮ ਪਾਵਉ ॥

*(ਗਉੜੀ, ਮਹਲਾ ੯, ਪੰਨਾ ੨੧੯)*

## ਪ੍ਰੇਮ—ਆਪਾ-ਭਾਵ ਦਾ ਤਿਆਗ

ਪ੍ਰੇਮ ਆਪਣੀ ਹਸਤੀ (ਹਉਮੈ-ਭਾਵ) ਨੂੰ ਤਿਆਗ ਕੇ ਹੀ ਕੀਤਾ ਜਾ ਸਕਦਾ ਹੈ। ਪ੍ਰੇਮ ਲਈ ਆਪਾ ਵਾਰਨਾ ਤੇ ਲੋਕ-ਲਾਜ ਦਾ ਤਿਆਗ ਕਰਨਾ ਮੁਢਲੀਆਂ ਲੋੜਾਂ ਹਨ। ਸੱਚੇ ਪ੍ਰੇਮੀ (ਭਗਤ) ਪ੍ਰਭੂ-ਪ੍ਰੀਤਮ ਵਲੋਂ ਮੁੱਖ ਨਹੀਂ ਮੋੜਦੇ, ਸਭ ਰੁਕਾਵਟਾਂ ਦਾ ਮੁਕਾਬਲਾ ਕਰਦਿਆਂ ਹੋਇਆਂ ਪ੍ਰਭੂ-ਮਾਰਗ ਤੇ ਅੱਗੇ ਵਧਦੇ ਰਹਿੰਦੇ ਹਨ :

ਜਉ ਤਉ ਪ੍ਰੇਮ ਖੇਲਣ ਕਾ ਚਾਉ ॥ ਸਿਰੁ ਧਰਿ ਤਲੀ ਗਲੀ ਮੇਰੀ ਆਉ ॥
ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥

*(ਸਲੋਕ, ਮਹਲਾ ੧, ਪੰਨਾ ੧੪੧੨)*

ਰਤੇ ਸੇਈ ਜਿ ਮੁਖੁ ਨ ਮੋੜੰਨਿ੍, ਜਿਨ੍ਹੀ ਸਿਞਾਤਾ ਸਾਈ ॥
ਝੜਿ ਝੜਿ ਪਵਦੇ ਕਚੇ ਬਿਰਹੀ, ਜਿਨ੍ਹਾ ਕਾਰਿ ਨ ਆਈ ॥

*(ਸਲੋਕ, ਮਹਲਾ ੫, ਪੰਨਾ ੧੪੨੫)*

## ਚੜ੍ਹਦੀ ਕਲਾ

ਆਪਣੇ ਨਿਸ਼ਾਨੇ ਦੀ ਪ੍ਰਾਪਤੀ ਲਈ ਸੰਘਰਸ਼ਮਈ ਜੀਵਨ ਬਤੀਤ ਕਰਨਾ ਚੜ੍ਹਦੀ ਕਲਾ ਦੀ ਨਿਸ਼ਾਨੀ ਹੈ। ਚੜ੍ਹਦੀ ਕਲਾ ਦੇ ਧਾਰਨੀ, ਇਕ ਪ੍ਰਭੂ ਦੇ ਵਿਸ਼ਵਾਸ ਨਾਲ, ਦੁੱਖਾਂ ਨੂੰ ਸੁਖਾਂ, ਹਾਰ ਨੂੰ ਜਿੱਤ, ਬੁਰਾਈ ਨੂੰ ਅੱਛਾਈ, ਗ਼ਮੀ ਨੂੰ ਖੁਸ਼ੀ ਤੇ ਹਾਨੀ ਨੂੰ ਲਾਭ ਵਿਚ ਬਦਲ ਲੈਂਦੇ ਹਨ। ਉਨ੍ਹਾਂ ਲਈ ਦੁੱਖ, ਬੁਰਾਈ, ਹਾਰ, ਅਫ਼ਸੋਸ, ਨੁਕਸਾਨ ਆਦਿ ਕੋਈ ਅਰਥ ਨਹੀਂ ਰੱਖਦੇ :

ਦੂਖੁ ਨਾਹੀ, ਸਭੁ ਸੁਖੁ ਹੀ ਹੈ ਰੇ, ਏਕੈ ਏਕੀ ਨੇਤੈ ॥
ਬੁਰਾ ਨਹੀ, ਸਭੁ ਭਲਾ ਹੀ ਹੈ ਰੇ, ਹਾਰ ਨਹੀ ਸਭ ਜੇਤੈ ॥ ੧ ॥
ਸੋਗੁ ਨਾਹੀ, ਸਦਾ ਹਰਖੀ ਹੈ ਰੇ, ਛੋਡਿ ਨਾਹੀ ਕਿਛੁ ਲੇਤੈ ॥

*(ਕਾਨੜਾ, ਮਹਲਾ ੫, ਪੰਨਾ ੧੩੦੨)*

## *ਚਉਥਾ ਪਦ*

ਚਉਥੇ (ਚੌਥੇ) ਪਦ ਦਾ ਅਰਥ ਹੈ : ਮਾਇਆ ਦੇ ਤਿੰਨ ਗੁਣਾਂ ਰਜ (ਹੰਕਾਰ ਤੇ ਸੰਸਾਰਕ ਸੁਖਾਂ ਦੀ ਇੱਛਾ ਵਾਲਾ ਸੁਭਾਅ), ਤਮ (ਅਗਿਆਨਤਾ, ਕ੍ਰੋਧ, ਚਿੰਤਾ ਵਾਲਾ ਸੁਭਾਅ) ਅਤੇ ਸਤ (ਸ਼ਾਂਤੀ, ਦਇਆ, ਪ੍ਰਸੰਨਤਾ ਵਾਲਾ ਸੁਭਾਅ) ਤੋਂ ਉਪਰਲੀ ਅਵੱਸਥਾ। ਇਸ ਅਵੱਸਥਾ 'ਤੇ ਪੁੱਜੇ ਹੋਏ ਜੀਵ 'ਤੇ ਵਿਕਾਰਾਂ, ਦੁੱਖ-ਸੁਖ, ਮਾਇਕ ਤ੍ਰਿਸ਼ਨਾ ਆਦਿ ਦਾ ਕੋਈ ਪ੍ਰਭਾਵ ਨਹੀਂ ਪੈਂਦਾ: ਉਹ ਪ੍ਰਭੂ ਚਰਨਾਂ ਨਾਲ ਜੁੜਿਆ ਰਹਿੰਦਾ ਹੈ :

**ਰਜ ਗੁਣ, ਤਮ ਗੁਣ, ਸਤ ਗੁਣ ਕਹੀਐ, ਇਹ ਤੇਰੀ ਸਭ ਮਾਇਆ ॥**
**ਚਉਥੇ ਪਦ ਕਉ ਜੋ ਨਰੁ ਚੀਨ੍ਹੈ, ਤਿਨ੍ਹ ਹੀ ਪਰਮ ਪਦੁ ਪਾਇਆ ॥**

*(ਕੇਦਾਰਾ, ਕਬੀਰ ਜੀ, ਪੰਨਾ ੧੧੨੩)*

ਚੌਥੇ ਪਦ ਲਈ ਗੁਰਬਾਣੀ ਵਿਚ ਤੁਰੀਆ ਪਦ, ਪਰਮ-ਪਦ, ਸਹਿਜ ਪਦ, ਨਿਰਬਾਣ ਪਦ ਅਤੇ ਅਭੈ ਪਦ ਆਦਿਕ ਸ਼ਬਦ ਵੀ ਵਰਤੇ ਗਏ ਹਨ।

## *ਸਹਿਜ ਅਵੱਸਥਾ*

ਚੌਉਥੇ ਪਦ ਵਿਚੋਂ ਹੀ ਸਹਿਜ ਅਵੱਸਥਾ ਪੈਦਾ ਹੁੰਦੀ ਹੈ। ਸਹਿਜ ਅਵੱਸਥਾ 'ਆਤਮਕ ਅਡੋਲਤਾ ਦੀ ਅਵੱਸਥਾ' ਹੈ। ਇਸ ਉੱਚੀ ਆਤਮਕ ਅਵੱਸਥਾ 'ਤੇ ਪੁੱਜੇ ਹੋਏ ਮਨੁੱਖ ਦੇ ਮਨ ਉਤੇ ਦੁੱਖ-ਸੁਖ, ਮਾਨ-ਅਪਮਾਨ, ਉਸਤਤਿ-ਨਿੰਦਿਆ, ਹਰਖ-ਸੋਗ ਕੋਈ ਅਸਰ ਨਹੀਂ ਪਾਉਂਦੇ। ਉਹ ਪ੍ਰਭੂ ਨਾਲ ਨਿਰੰਤਰ ਜੁੜਿਆ ਰਹਿੰਦਾ ਹੈ। ਇਸ ਅਵੱਸਥਾ 'ਤੇ ਗੁਰੂ ਦੀ ਕਿਰਪਾ ਨਾਲ ਪੁੱਜੀਦਾ ਹੈ :

**ਚਉਥੇ ਪਦ ਮਹਿ ਸਹਜੁ ਹੈ, ਗੁਰਮੁਖਿ ਪਲੈ ਪਾਇ ॥**

*(ਸਿਰੀ ਰਾਗੁ, ਮ: ੩, ਪੰਨਾ ੬੮)*

**ਭਾਈ ਰੇ ਗੁਰ ਬਿਨੁ ਸਹਜੁ ਨ ਹੋਇ ॥**
**ਸਬਦੈ ਹੀ ਤੇ ਸਹਜੁ ਊਪਜੈ, ਹਰਿ ਪਾਇਆ ਸਚੁ ਸੋਇ ॥ ੧ ॥ ਰਹਾਉ ॥**
**ਸਹਜੇ ਗਾਵਿਆ ਥਾਇ ਪਵੈ, ਬਿਨੁ ਸਹਜੈ ਕਥਨੀ ਬਾਦਿ ॥**
**ਸਹਜੇ ਹੀ ਭਗਤਿ ਊਪਜੈ, ਸਹਜਿ ਪਿਆਰਿ ਬੈਰਾਗਿ ॥**
**ਸਹਜੈ ਹੀ ਤੇ ਸੁਖ ਸਾਤਿ ਹੋਇ, ਬਿਨੁ ਸਹਜੈ ਜੀਵਣੁ ਬਾਦਿ ॥ ੨ ॥**

*(ਸਿਰੀਰਾਗੁ, ਮਹਲਾ ੩, ਪੰਨਾ ੬੮)*

## *ਅਨਹਤ (ਅਨਾਹਦ) ਸ਼ਬਦ*

ਅਨਹਤ (ਅਨਹਦ ਜਾਂ ਅਨਾਹਦ) ਸ਼ਬਦ ਯੋਗ-ਮਤ ਤੋਂ ਆਇਆ ਹੈ। ਯੋਗੀ ਪ੍ਰਾਣਾਯਾਮ ਦੁਆਰਾ 'ਕੁੰਡਲਨੀ' ਜਗਾਉਂਦਾ ਹੈ; ਉਸ ਵਿਚ ਉਭਾਰ ਆਉਣ ਸਮੇਂ ਪ੍ਰਾਣ ਇਕ ਇਕ ਕਰਕੇ ਚੱਕਰਾਂ ਨੂੰ ਵਿੰਨ੍ਹਦਾ ਹੈ। 'ਅਨਾਹਤ ਚੱਕਰ' ਨੂੰ ਵਿੰਨ੍ਹਣ ਸਮੇਂ ਜੋ ਸ਼ਬਦ ਪੈਦਾ ਹੁੰਦਾ ਹੈ (ਪੰਜ ਸਾਜ਼ਾਂ ਦੀ ਮਿਲਵੀਂ ਆਵਾਜ਼) ਉਸਨੂੰ ਅਨਹਤ (ਅਨਾਹਦ) ਸ਼ਬਦ ਆਖਦੇ ਹਨ।

ਗੁਰਮਤਿ ਵਿਚ ਗੁਰ-ਸ਼ਬਦ ਵਿਚ ਧਿਆਨ ਜੋੜ ਕੇ, ਨਾਮ ਰਸ ਪ੍ਰਾਪਤ ਕਰਨ ਤੇ

ਨਾਮ ਰਸ ਦਾ ਲਗਾਤਾਰ ਅਨੰਦ ਪ੍ਰਾਪਤ ਕਰਨ ਨੂੰ ਅਨਾਹਦ ਸ਼ਬਦ (ਜਾਂ ਪੰਜ-ਸ਼ਬਦਾਂ ਦੀ ਆਵਾਜ਼) ਸੁਣਨਾ ਕਿਹਾ ਗਿਆ ਹੈ :

**ਨਉ ਨਿਧਿ ਅੰਮ੍ਰਿਤੁ ਪ੍ਰਭ ਕਾ ਨਾਮੁ ॥ ਦੇਹੀ ਮਹਿ ਇਸ ਕਾ ਬਿਸ੍ਰਾਮੁ ॥**
**ਸੁੰਨ ਸਮਾਧਿ ਅਨਹਤ ਤਹ ਨਾਦ ॥ ਕਹਨੁ ਨ ਜਾਈ ਅਚਰਜ ਬਿਸਮਾਦ ॥**

*(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੯੩)*

**ਵਾਜੇ ਪੰਚ ਸਬਦ ਤਿਤੁ ਘਰਿ ਸਭਾਗੈ ॥**
**ਘਰਿ ਸਭਾਗੈ, ਸਬਦ ਵਾਜੇ, ਕਲਾ ਜਿਤੁ ਘਰਿ ਧਾਰੀਆ ॥**

*(ਰਾਮਕਲੀ, ਮਹਲਾ ੩, ਅਨੰਦ, ਪੰਨਾ ੯੧੭)*

### *ਗਿਆਨ*

ਅਧਿਆਤਮਕ ਖੇਤਰ ਵਿਚ ਗਿਆਨ ਦਾ ਅਰਥ ਹੈ—ਆਤਮਕ ਸੂਝ, ਸਤਿ (ਪ੍ਰਭੂ) ਦਾ ਗਿਆਨ। ਸਤਿ ਦਾ ਗਿਆਨ ਸਾਰੇ ਭਰਮ-ਗੜ੍ਹ ਤੋੜ ਦਿੰਦਾ ਹੈ, ਜੀਵਨ-ਮਾਰਗ ਨੂੰ ਰੁਸ਼ਨਾਉਂਦਾ ਹੈ ਤੇ ਪਰਮ-ਅਨੰਦ ਦੀ ਪ੍ਰਾਪਤੀ ਦਾ ਵਸੀਲਾ ਬਣਦਾ ਹੈ :

**ਗੁਰ ਤੇ ਗਿਆਨੁ ਪਾਇਆ, ਅਤਿ ਖੜਗੁ ਕਰਾਰਾ ॥**
**ਦੂਜਾ ਭ੍ਰਮੁ ਗੜੁ ਕਟਿਆ, ਮੋਹੁ ਲੋਭੁ ਅਹੰਕਾਰਾ ॥**

*(ਮਾਰੂ ਕੀ ਵਾਰ, ਮਹਲਾ ੩, ਪੰਨਾ ੧੦੮੭)*

**ਜਾ ਕੈ ਰਿਦੈ ਬਿਸ੍ਵਾਸੁ ਪ੍ਰਭ ਆਇਆ ॥**
**ਤਤੁ ਗਿਆਨੁ ਤਿਸੁ ਮਨਿ ਪ੍ਰਗਟਾਇਆ ॥**

*(ਗਉੜੀ, ਸੁਖਮਨੀ, ਮਹਲਾ ੫, ਪੰਨਾ ੨੮੫)*

### *ਦੁਖ-ਸੁਖ*

ਦੁਖ ਤੇ ਸੁਖ ਪ੍ਰਭੂ ਦੀਆਂ ਦਾਤਾਂ ਹਨ, ਜੋ ਮਨੁੱਖ ਦੀ ਸ਼ਖ਼ਸੀਅਤ ਦੀ ਘਾੜਤ ਘੜਨ ਲਈ ਬਹੁਤ ਜ਼ਰੂਰੀ ਹਨ। ਜਿਵੇਂ ਮਨੁੱਖ ਕੱਪੜੇ ਬਦਲਦਾ ਹੈ, ਤਿਵੇਂ ਹੀ ਉਹ ਦੁੱਖ ਤੇ ਸੁਖ ਹੰਢਾਉਂਦਾ ਹੈ। 'ਦੁੱਖ' ਸੁਖਾਂ ਦਾ ਕਾਰਨ ਬਣਦੇ ਹਨ ਅਤੇ ਸੁਖਾਂ ਤੋਂ ਦੁੱਖ ਉਪਜਦੇ ਹਨ :

**ਸੁਖੁ ਦੁਖੁ ਦੁਇ ਦਰਿ ਕਪੜੇ, ਪਹਿਰਹਿ ਜਾਇ ਮਨੁਖ ॥**

*(ਵਾਰ ਮਾਝ, ਮਹਲਾ ੧, ਪੰਨਾ ੧੪੯)*

**ਭਾਣਾ ਮੰਨੇ ਸਦਾ ਸੁਖੁ ਹੋਇ ॥** *(ਆਸਾ, ਮਹਲਾ ੩, ਪੰਨਾ ੩੬੪)*

**ਦੂਖਾ ਤੇ ਸੁਖ ਊਪਜਹਿ, ਸੂਖੀ ਹੋਵਹਿ ਦੂਖ ॥**

*(ਪ੍ਰਭਾਤੀ, ਮਹਲਾ ੫, ਪੰਨਾ ੧੩੨੮)*

### *ਸੰਤ-ਸਾਧ*

ਜੋ ਵਿਕਾਰ-ਰਹਿਤ ਹੋ ਗਏ ਹਨ, ਜਿਨ੍ਹਾਂ ਨੇ ਆਪਣੇ ਮਨ ਨੂੰ ਸਾਧ ਲਿਆ ਹੈ ਅਤੇ ਜੋ ਪ੍ਰਭੂ ਦੇ ਪਿਆਰ ਤੇ ਨਾਮ ਦੀ ਰੰਗਣ ਵਿਚ ਰੰਗੇ ਗਏ ਹਨ, ਉਹ ਸੰਤ ਹਨ :

**ਹਉ ਬਲਿਹਾਰੀ ਸੰਤਨ ਤੇਰੇ, ਜਿਨਿ ਕਾਮੁ ਕ੍ਰੋਧੁ ਲੋਭੁ ਪੀਠਾ ਜੀਉ ॥ ੩ ॥**

ਤੂੰ ਨਿਰਵੈਰੁ ਸੰਤ ਤੇਰੇ ਨਿਰਮਲ ॥ ਜਿਨ ਦੇਖੇ ਸਭ ਉਤਰਹਿ ਕਲਮਲ ॥

*(ਮਾਝ, ਮਹਲਾ ੫, ਪੰਨਾ ੧੦੮)*

### ਪ੍ਰਚਾਰਕ

ਉਹੀ ਮਨੁੱਖ ਧਰਮ-ਪ੍ਰਚਾਰਕ ਹੋ ਸਕਦਾ ਹੈ ਜਿਹੜਾ ਪਹਿਲਾਂ ਸਤਿਗੁਰੂ ਦੇ ਉਪਦੇਸ਼ ਨਾਲ ਆਪਣੇ ਮਨ ਨੂੰ ਗਿਆਨਵਾਨ ਬਣਾਉਂਦਾ ਹੈ, ਉਪਦੇਸ਼ ਦੀ ਕਮਾਈ ਕਰਦਾ ਹੈ ਤੇ ਫਿਰ ਪ੍ਰਚਾਰ ਕਰਦਾ ਹੈ :

**ਪ੍ਰਥਮੇ ਮਨੁ ਪਰਬੋਧੈ ਅਪਨਾ, ਪਾਛੈ ਅਵਰ ਰੀਝਾਵੈ ॥**
**ਰਾਮ ਨਾਮ ਜਪੁ ਹਿਰਦੈ ਜਾਪੈ, ਮੁਖ ਤੇ ਸਗਲ ਸੁਨਾਵੈ ॥**

*(ਆਸਾ, ਮਹਲਾ ੫, ਪੰਨਾ ੩੮੧)*

### ਸੂਰਮਾ

ਜਿਹੜਾ ਮਨੁੱਖ ਗਰੀਬਾਂ ਨੂੰ ਅੱਤਿਆਚਾਰਾਂ ਤੋਂ ਬਚਾਉਣ ਲਈ ਲੜਦਾ ਹੈ, ਜਾਨ ਵਾਰ ਦਿੰਦਾ ਹੈ, ਉਹ ਸੂਰਮਾ ਹੈ :

**ਸੂਰਾ ਸੋ ਪਹਿਚਾਨੀਐ, ਜੁ ਲਰੈ ਦੀਨ ਕੇ ਹੇਤ ॥**
**ਪੁਰਜਾ ਪੁਰਜਾ ਕਟਿ ਮਰੈ, ਕਬਹੂ ਨ ਛਾਡੈ ਖੇਤੁ ॥**

*(ਮਾਰੂ, ਕਬੀਰ ਜੀ, ਪੰਨਾ ੧੧੦੫)*

### ਕਰਮ-ਕਾਂਡ

ਵੇਦ ਆਦਿਕ ਗ੍ਰੰਥਾਂ ਦੇ ਜਿਸ ਭਾਗ ਵਿਚ ਯੱਗ, ਸਰਾਧ, ਵਰਤ, ਦਾਨ ਆਦਿਕ ਕਰਮ ਕਰਨ ਦੀਆਂ ਵਿਧੀਆਂ ਦੱਸੀਆਂ ਗਈਆਂ ਹਨ, ਉਨ੍ਹਾਂ ਨੂੰ ਕਰਮ-ਕਾਂਡ ਕਹਿੰਦੇ ਹਨ। ਗੁਰਬਾਣੀ ਅਨੁਸਾਰ ਯੱਗ, ਵਰਤ, ਸਰਾਧ, ਪੁਜਾਰੀਆਂ ਨੂੰ ਦਾਨ, ਵਿਖਾਵੇ ਦੇ ਪਾਠ, ਤੀਰਥ-ਯਾਤਰਾ ਆਦਿਕ ਕਰਮ ਵਿਅਰਥ ਅਥਵਾ ਫੋਕਟ ਕਰਮ ਹਨ। ਕੇਵਲ ਪ੍ਰਭੂ ਦੀ ਕੀਰਤੀ ਅਥਵਾ ਨਾਮ ਸਿਮਰਨ ਹੀ ਵਿਕਾਰਾਂ ਤੋਂ ਬਚਣ ਤੇ ਪ੍ਰਭੂ ਨਾਲ ਜੁੜਨ ਦਾ ਧਾਰਮਿਕ-ਕਰਮ ਹੈ :

**ਕਰਮ ਧਰਮ ਪਾਖੰਡ ਜੋ ਦੀਸਹਿ, ਤਿਨ ਜਮੁ ਜਾਗਾਤੀ ਲੂਟੈ ॥**
**ਨਿਰਬਾਣ ਕੀਰਤਨੁ ਗਾਵਹੁ ਕਰਤੇ ਕਾ, ਨਿਮਖ ਸਿਮਰਤ ਜਿਤੁ ਛੂਟੈ ॥**

*(ਸੂਹੀ, ਮਹਲਾ ੫, ਪੰਨਾ ੭੪੭)*

**ਪਿਆਰੇ ਇਨ ਬਿਧਿ ਮਿਲਣੁ ਨ ਜਾਈ, ਮੈ ਕੀਏ ਕਰਮ ਅਨੇਕਾ ॥**
**ਹਾਰਿ ਪਰਿਓ ਸੁਆਮੀ ਕੈ ਦੁਆਰੈ, ਦੀਜੈ ਬੁਧਿ ਬਿਬੇਕਾ ॥ ਰਹਾਉ ॥**

*(ਸੋਰਠਿ, ਮਹਲਾ ੫, ਪੰਨਾ ੬੪੧)*

### ਤੀਰਥਾਂ ਤੇ ਇਸ਼ਨਾਨ

ਸਤਿਗੁਰਾਂ ਨੇ ਤੀਰਥ-ਯਾਤਰਾ ਤੇ ਤੀਰਥ-ਇਸ਼ਨਾਨ ਦਾ ਵਿਰੋਧ ਕਰਦਿਆਂ ਸ਼ਬਦ-ਵਿਚਾਰ, ਪ੍ਰਭੂ-ਨਾਮ ਜਪਣ ਅਤੇ ਸਾਧ-ਸੰਗਤ ਕਰਨ ਨੂੰ ਹੀ ਤੀਰਥ-ਇਸ਼ਨਾਨ ਕਰਨਾ ਮੰਨਿਆ ਹੈ :

ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥
ਤੀਰਥੁ ਸਬਦ ਬੀਚਾਰੁ, ਅੰਤਰਿ ਗਿਆਨੁ ਹੈ ॥ *(ਧਨਾਸਰੀ, ਮ: ੧, ਪੰਨਾ ੬੮੭)*

## ਵਰਤ ਰੱਖਣਾ

ਵਰਤ ਰੱਖਣ ਦੀ ਥਾਂ ਉੱਤੇ ਮਨ ਵਿਚ ਸੰਤੋਖ ਧਾਰਨ ਕਰਨਾ, ਸਭ ਜੀਵਾਂ ਨਾਲ ਦਇਆ-ਪਿਆਰ ਵਾਲਾ ਸਲੂਕ ਕਰਨਾ ਆਦਿਕ ਗੁਣਾਂ ਨੂੰ ਮਨ ਵਿਚ ਧਾਰਨ ਕਰਨਾ ਹੀ ਅਸਲੀ ਵਰਤ ਹੈ :

ਮਨਿ ਸੰਤੋਖੁ ਸਰਬ ਜੀਅ ਦਇਆ ॥
ਇਨ ਬਿਧਿ ਬਰਤੁ ਸੰਪੂਰਨ ਭਇਆ ॥ *(ਗਉੜੀ, ਮਹਲਾ ੫, ਪੰਨਾ ੨੯੯)*

## ਦਾਨ-ਪੁੰਨ

ਦਾਨ ਕਰਨ ਵਾਲਾ (ਦਾਨੀ) ਕੇਵਲ ਪ੍ਰਭੂ ਹੀ ਹੈ, ਮਨੁੱਖ ਨਹੀਂ। ਗੁਰਮਤਿ ਦਾਨ ਦੀ ਥਾਂ ਗਰੀਬਾਂ ਤੇ ਲੋੜਵੰਦਾਂ ਦੀ 'ਸੇਵਾ' ਕਰਨ ਦਾ ਉਪਦੇਸ਼ ਦਿੰਦੀ ਹੈ :

ਸਭਨਾ ਜੀਆ ਕਾ ਇਕੁ ਦਾਤਾ, ਸੋ ਮੈ ਵਿਸਰਿ ਨ ਜਾਈ ॥
*(ਜਪੁ ਜੀ, ਪਉੜੀ ੫)*

ਘਾਲਿ ਖਾਇ, ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥
*(ਸਾਰਗ ਕੀ ਵਾਰ, ਮਹਲਾ ੧, ਪੰਨਾ ੧੨੪੫)*

'ਪੁੰਨ' ਦਾ ਅਰਥ ਹੈ ਭਲਾ ਜਾਂ ਚੰਗਾ। ਪਰ, ਪੁਜਾਰੀਆਂ ਨੇ ਅਖੌਤੀ ਧਰਮ-ਕਰਮਾਂ (ਕਰਮ-ਕਾਂਡ) ਕਰਨ ਨੂੰ ਹੀ 'ਪੁੰਨ' ਦਾ ਨਾਮ ਦਿੱਤਾ ਸੀ, ਜਿਸ ਵਿਚ ਉਨ੍ਹਾਂ ਦਾ ਆਪਣਾ ਭਲਾ ਸੀ। ਸਤਿਗੁਰਾਂ ਨੇ ਪ੍ਰਭੂ ਨਾਮ ਜਪਣ, ਤੇ ਸੇਵਾ ਨੂੰ ਹੀ ਪੁੰਨ-ਕਰਮ ਮੰਨਿਆ ਹੈ :

ਕਲਿ ਮਹਿ ਏਹੋ ਪੁੰਨੁ, ਗੁਣ ਗੋਵਿੰਦ ਗਾਹਿ ॥
*(ਰਾਮਕਲੀ ਕੀ ਵਾਰ, ਮਹਲਾ ੫, ਪੰਨਾ ੯੬੨)*

ਕਿਛੁ ਪੁੰਨ ਦਾਨ, ਅਨੇਕ ਕਰਣੀ, ਨਾਮ ਤੁਲਿ ਨ ਸਮਸਰੇ ॥
*(ਵਡਹੰਸੁ, ਮਹਲਾ ੧, ਪੰਨਾ ੫੬੬)*

## ਜਪ-ਤਪ

ਕਿਸੇ ਮੰਤਰ ਜਾਂ ਲਫ਼ਜ਼ ਦਾ ਬਾਰ-ਬਾਰ ਰਟਨ ਕਰਨ ਨੂੰ 'ਜਪ' ਅਤੇ ਮਨ ਨੂੰ ਵਸ ਵਿਚ ਕਰਨ ਲਈ ਸਰੀਰ ਨੂੰ ਕਈ ਤਰ੍ਹਾਂ ਦੇ ਕਸ਼ਟ ਦੇਣ ਵਾਲੇ ਕਰਮਾਂ ਦਾ ਨਾਮ 'ਤਪ' ਹੈ। ਗੁਰਬਾਣੀ ਵਿਚ ਪ੍ਰਭੂ ਦੇ ਨਾਮ ਸਿਮਰਨ ਅਤੇ ਗੁਰੂ ਦੀ ਸਿਖਿਆ ਤੇ ਚਲਣ ਨੂੰ ਅਥਵਾ ਸ਼ਬਦ-ਵਿਚਾਰ ਨੂੰ ਜਪ-ਤਪ ਮੰਨਿਆ ਗਿਆ ਹੈ :

ਜਪੁ ਤਪੁ ਸੰਜਮੁ, ਨਾਮੁ ਪਿਆਰਾ ॥
ਕਿਲਵਿਖ ਕਾਟੇ ਕਾਟਣਹਾਰਾ ॥ *(ਮਾਰੂ, ਮਹਲਾ ੩, ਪੰਨਾ ੧੦੬੨)*
ਜਪੁ ਤਪੁ ਸੰਜਮੁ, ਹੋਰੁ ਕੋਈ ਨਾਹੀ ॥
ਜਬ ਲਗੁ ਗੁਰ ਕਾ ਸਬਦੁ ਨ ਕਮਾਹੀ ॥ *(ਮਾਰੂ, ਮਹਲਾ ੩, ਪੰਨਾ ੧੦੬੦)*

## ਮੜ੍ਹੀਆਂ (ਕਬਰਾਂ) ਦੀ ਪੂਜਾ

ਮ੍ਰਿਤਕ ਦੇ ਸਸਕਾਰ-ਅਸਥਾਨ ਉੱਪਰ ਬਣਾਈ ਗਈ ਇਮਾਰਤ, ਦੇਹੁਰਾ ਆਦਿ ਅਤੇ ਕਬਰ-ਪੂਜਾ ਪ੍ਰਭੂ ਤੋਂ ਦੂਰ ਲਿਜਾਉਣ ਵਾਲਾ ਕਰਮ ਹੈ। ਇਸ ਲਈ ਇਹ ਗੁਰਮਤਿ ਵਿਚ ਵਿਵਰਜਿਤ-ਕਰਮ ਹੈ :

**ਦੁਬਿਧਾ ਨ ਪੜਉ, ਹਰਿ ਬਿਨੁ ਹੋਰੁ ਨ ਪੂਜਉ**
**ਮੜੈ ਮਸਾਣਿ ਨ ਜਾਈ॥** *(ਸੋਰਠਿ, ਮਹਲਾ ੧, ਪੰਨਾ ੬੩੪)*

## ਮੂਰਤੀ-ਪੂਜਾ

ਕਿਸੇ ਦੇਵੀ-ਦੇਵਤੇ ਆਦਿ ਦੀ ਪੱਥਰ, ਲੱਕੜਾਂ ਜਾਂ ਹੋਰ ਧਾਤੂ ਦੀ ਮੂਰਤੀ ਬਣਾ ਕੇ ਉਸਦੀ ਪੂਜਾ ਕਰਨ ਨੂੰ 'ਮੂਰਤੀ ਪੂਜਾ' ਕਿਹਾ ਜਾਂਦਾ ਹੈ। ਗੁਰਬਾਣੀ ਵਿਚ ਇਸ ਨੂੰ ਵਿਅਰਥ-ਕਰਮ ਮੰਨਿਆ ਗਿਆ ਹੈ :

**ਜੋ ਪਾਥਰ ਕਉ ਕਹਤੇ ਦੇਵ॥ ਤਾ ਕੀ ਬਿਰਥਾ ਹੋਵੈ ਸੇਵ॥**
**ਜੋ ਪਾਥਰ ਕੀ ਪਾਂਈ ਪਾਇ॥ ਤਿਸ ਕੀ ਘਾਲ ਅਜਾਂਈ ਜਾਇ॥**

*(ਭੈਰਉ, ਮਹਲਾ ੫, ਪੰਨਾ ੧੧੬੦)*

## ਭੇਖ/ਧਾਰਮਿਕ ਪਹਿਰਾਵਾ

ਵੱਖ-ਵੱਖ ਧਰਮਾਂ ਵਲੋਂ ਪੁਜਾਰੀਆਂ ਤੇ ਸ਼ਰਧਾਲੂਆਂ ਲਈ ਨਿਸ਼ਚਿਤ ਕੀਤੇ ਗਏ ਧਾਰਮਿਕ ਲਿਬਾਸ ਅਤੇ ਧਾਰਮਿਕ ਚਿੰਨ੍ਹ ਜਦੋਂ ਆਤਮਿਕ-ਵਿਕਾਸ ਵਿਚ ਸਹਾਈ ਨਾ ਹੋਣ ਤਾਂ 'ਭੇਖ' ਬਣ ਕੇ ਰਹਿ ਜਾਂਦੇ ਹਨ। ਗੁਰਬਾਣੀ ਵਿਚ ਭੇਖਾਂ ਦੀ ਥਾਂ ਤੇ ਰੱਬੀ ਤੇ ਸਦਾਚਾਰਕ ਗੁਣਾਂ ਨੂੰ ਧਾਰਨ ਦੀ ਪ੍ਰੇਰਨਾ ਦਿੱਤੀ ਗਈ ਹੈ :

**ਬਹੁ ਭੇਖ ਕਰਿ ਭਰਮਾਈਐ, ਮਨਿ ਹਿਰਦੈ ਕਪਟੁ ਕਮਾਇ॥**
**ਹਰਿ ਕਾ ਮਹਲੁ ਨ ਪਾਵਈ, ਮਰਿ ਵਿਸਟਾ ਮਾਹਿ ਸਮਾਇ॥**

*(ਸਿਰੀਰਾਗੁ, ਮਹਲਾ ੩, ਪੰਨਾ ੨੬)*

## ਸੁੱਚ/ਸਰੀਰਕ ਪਵਿੱਤਰਤਾ

ਸਰੀਰਕ ਪਵਿੱਤਰਤਾ (ਸੁੱਚ) ਨਾਲ ਕੋਈ ਆਤਮਿਕ ਪ੍ਰਾਪਤੀ ਨਹੀਂ ਹੁੰਦੀ। ਅਸਲ ਸੁੱਚੇ ਤਾਂ ਉਹ ਹਨ ਜਿਨ੍ਹਾਂ ਦਾ ਹਿਰਦਾ ਰੱਬੀ-ਪ੍ਰਕਾਸ਼ (ਦੈਵੀ-ਗੁਣਾਂ) ਨਾਲ ਪਵਿੱਤਰ ਹੋ ਗਿਆ ਹੈ :

**ਸੂਚੇ ਏਹਿ ਨ ਆਖੀਅਹਿ, ਬਹਨਿ ਜਿ ਪਿੰਡਾ ਧੋਇ॥**
**ਸੂਚੇ ਸੇਈ ਨਾਨਕਾ, ਜਿਨ ਮਨਿ ਵਸਿਆ ਸੋਇ॥**

*(ਆਸਾ ਕੀ ਵਾਰ, ਮਹਲਾ ੧, ਪੰਨਾ ੪੭੨)*

## ਸ਼ਗਨ-ਅਪਸ਼ਗਨ

ਵਹਿਮੀ ਲੋਕ ਕਿਸੇ ਕੰਮ ਨੂੰ ਅਰੰਭ ਕਰਨ ਵੇਲੇ ਸ਼ਗਨ-ਅਪਸ਼ਗਨ ਦੀ ਵਿਚਾਰ ਕਰਦੇ ਹਨ। ਗੁਰਬਾਣੀ ਇਸ ਵਿਚਾਰ ਦਾ ਵਿਰੋਧ ਕਰਦੀ ਹੈ :

ਸਗੁਨ ਅਪਸਗੁਨ ਤਿਸ ਕਉ ਲਗਹਿ, ਜਿਸੁ ਚੀਤਿ ਨ ਆਵੈ ॥

*(ਆਸਾ, ਮਹਲਾ ੫, ਪੰਨਾ ੪੦੧)*

## ਸੂਤਕ-ਪਾਤਕ

ਸ਼ਾਸਤਰਾਂ ਅਨੁਸਾਰ ਜਨਮ ਸਮੇਂ ਦੀ ਅਸ਼ੁੱਧੀ ਨੂੰ 'ਸੂਤਕ' ਤੇ ਮਰਨ ਸਮੇਂ ਦੀ ਅਸ਼ੁੱਧੀ ਨੂੰ 'ਪਾਤਕ' ਕਿਹਾ ਗਿਆ ਹੈ। ਗੁਰਬਾਣੀ ਵਿਚ ਸੂਤਕ-ਪਾਤਕ ਨੂੰ ਭਰਮ ਰੂਪ ਜਾਣ ਕੇ ਇਨ੍ਹਾਂ ਦਾ ਖੰਡਨ ਕੀਤਾ ਗਿਆ ਹੈ :

ਸਭੋ ਸੂਤਕੁ ਭਰਮੁ ਹੈ, ਦੂਜੈ ਲਗੈ ਜਾਇ ॥
ਜੰਮਣੁ ਮਰਣਾ ਹੁਕਮੁ ਹੈ, ਭਾਣੈ ਆਵੈ ਜਾਇ ॥

*(ਆਸਾ ਕੀ ਵਾਰ, ਮਹਲਾ ੧, ਪੰਨਾ ੪੭੨)*

## ਗ੍ਰਿਹਸਤ-ਮਾਰਗ

ਸੰਸਾਰ (ਪਰਿਵਾਰ) ਵਿਚ ਰਹਿੰਦਿਆਂ ਹੋਇਆਂ ਹੀ ਧਰਮ ਦੀ ਕਮਾਈ ਕਰਨੀ ਚਾਹੀਦੀ ਹੈ। ਸੰਸਾਰਕ ਜ਼ਿੰਮੇਵਾਰੀਆਂ ਨਿਭਾਉਂਦਿਆਂ ਹੋਇਆਂ, ਪ੍ਰਭੂ ਦੀ ਸਿਫ਼ਤ-ਸਲਾਹ ਕਰਨ ਨਾਲ ਜੀਵਨ ਸਫ਼ਲ ਹੁੰਦਾ ਹੈ :

ਉਦਮੁ ਕਰੇਦਿਆ ਜੀਉ ਤੂੰ, ਕਮਾਵਦਿਆ ਸੁਖ ਭੁੰਚੁ ॥
ਧਿਆਇਦਿਆ ਤੂੰ ਪ੍ਰਭੂ ਮਿਲੁ, ਨਾਨਕ ਉਤਰੀ ਚਿੰਤ ॥

*(ਗੁਜਰੀ ਕੀ ਵਾਰ, ਮਹਲਾ ੫, ਪੰਨਾ ੫੨੨)*

## ਮਨੁੱਖੀ ਏਕਤਾ

ਜਾਤ-ਪਾਤ ਦੇ ਭਿੰਨ ਭੇਦ ਨੂੰ ਤਿਆਗ ਕੇ, ਸਭ ਮਨੁੱਖਾਂ ਵਿਚ ਪ੍ਰਭੂ ਦੀ ਜੋਤਿ ਨੂੰ ਪਛਾਣਨਾ ਚਾਹੀਦਾ ਹੈ :

ਜਾਣਹੁ ਜੋਤਿ ਨ ਪੂਛਹੁ ਜਾਤੀ, ਆਗੈ ਜਾਤਿ ਨ ਹੇ ॥

*(ਆਸਾ, ਮਹਲਾ ੧, ਪੰਨਾ ੩੪੯)*

ਅਵਲਿ ਅਲਹ ਨੂਰੁ ਉਪਾਇਆ, ਕੁਦਰਤਿ ਕੇ ਸਭ ਬੰਦੇ ॥
ਏਕ ਨੂਰ ਤੇ ਸਭੁ ਜਗੁ ਉਪਜਿਆ, ਕਉਨ ਭਲੇ ਕੋ ਮੰਦੇ ॥

*(ਪ੍ਰਭਾਤੀ, ਕਬੀਰ ਜੀ, ਪੰਨਾ ੧੩੪੯-੫੦)*

## ਨਿਸ਼ਕਾਮ ਸੇਵਾ

ਸੰਸਾਰ ਵਿਚ ਰਹਿੰਦਿਆਂ ਹੋਇਆਂ, ਦੀਨ-ਦੁਖੀਆਂ ਤੇ ਲੋੜਵੰਦਾਂ ਦੀ ਸੇਵਾ ਕਰਨ ਨਾਲ ਪ੍ਰਭੂ ਦੀਆਂ ਨਜ਼ਰਾਂ ਵਿਚ ਕਬੂਲ ਪਈਦਾ ਹੈ :

ਵਿਚਿ ਦੁਨੀਆ ਸੇਵ ਕਮਾਈਐ ॥ ਤਾ ਦਰਗਹ ਬੈਸਣੁ ਪਾਈਐ ॥

*(ਸਿਰੀਰਾਗੁ, ਮਹਲਾ ੧, ਪੰਨਾ ੨੬)*

## ਇਸਤਰੀ ਜਾਤੀ

ਗੁਰਬਾਣੀ ਇਸਤਰੀ ਤੇ ਮਰਦ ਦੀ ਬਰਾਬਰੀ ਨੂੰ ਮੰਨਦੀ ਹੈ। ਜਿਸ ਇਸਤਰੀ ਨੇ ਸੰਤਾਂ-ਭਗਤਾਂ, ਸੂਰਮਿਆਂ ਤੇ ਰਾਜਿਆਂ ਨੂੰ ਜਨਮ ਦਿੱਤਾ ਹੈ, ਉਸ ਨੂੰ ਨਿੰਦਣਾ ਠੀਕ ਨਹੀਂ :

ਭੰਡਿ ਜੰਮੀਐ, ਭੰਡਿ ਨਿੰਮੀਐ, ਭੰਡਿ ਮੰਗਣੁ ਵੀਆਹੁ ॥
ਭੰਡਹੁ ਹੋਵੈ ਦੋਸਤੀ, ਭੰਡਹੁ ਚਲੈ ਰਾਹੁ ॥
ਭੰਡੁ ਮੁਆ ਭੰਡੁ ਭਾਲੀਐ, ਭੰਡਿ ਹੋਵੈ ਬੰਧਾਨੁ ॥
ਸੋ ਕਿਉ ਮੰਦਾ ਆਖੀਐ, ਜਿਤੁ ਜੰਮਹਿ ਰਾਜਾਨ ॥

*(ਆਸਾ ਕੀ ਵਾਰ, ਮਹਲਾ ੧, ਪੰਨਾ ੪੭੩)*

## ਨਸ਼ੇ

ਸ਼ਰਾਬ ਆਦਿਕ ਨਸ਼ੇ ਪੀਣ ਨਾਲ ਮਨੁੱਖ ਦੇ ਅੰਦਰ ਵਿਕਾਰ ਹੀ ਪੈਦਾ ਹੁੰਦੇ ਹਨ, ਬੁੱਧੀ ਮਲੀਨ ਹੁੰਦੀ ਹੈ ਅਤੇ ਪ੍ਰਭੂ ਤੋਂ ਦੂਰੀ ਹੋ ਜਾਂਦੀ ਹੈ :

ਇਤੁ ਮਦਿ ਪੀਤੈ ਨਾਨਕਾ, ਬਹੁਤੇ ਖਟੀਅਹਿ ਬਿਕਾਰ ॥

*(ਬਿਹਾਗੜੇ ਕੀ ਵਾਰ, ਪੰਨਾ ੫੫੩)*

ਜਿਤੁ ਪੀਤੈ ਖਸਮੁ ਵਿਸਰੈ, ਦਰਗਹ ਮਿਲੈ ਸਜਾਇ ॥
ਝੂਠਾ ਮਦੁ ਮੂਲਿ ਨ ਪੀਚਈ, ਜੇ ਕਾ ਪਾਰਿ ਵਸਾਇ ॥

*(ਬਿਹਾਗੜੇ ਕੀ ਵਾਰ, ਸਲੋਕ ਮਹਲਾ ੩, ਪੰਨਾ ੫੫੪)*

## ਪਤੀ-ਪਤਨੀ

ਸੁਖੀ ਜੀਵਨ ਵਾਸਤੇ ਪਤੀ ਤੇ ਪਤਨੀ ਵਿਚ ਵਿਚਾਰਾਂ ਦੀ ਸਾਂਝ ਹੋਣੀ ਅਤੀ ਜ਼ਰੂਰੀ ਹੈ :

ਧਨ ਪਿਰੁ ਏਹਿ ਨ ਆਖੀਅਨਿ ਬਹਨਿ ਇਕਠੇ ਹੋਇ ॥
ਏਕ ਜੋਤਿ ਦੁਇ ਮੂਰਤੀ, ਧਨ ਪਿਰੁ ਕਹੀਐ ਸੋਇ ॥

*(ਸੂਹੀ ਕੀ ਵਾਰ, ਮਹਲਾ ੩, ਪੰਨਾ ੭੮੮)*

## ਕਿਰਤ ਕਰਨੀ ਤੇ ਵੰਡ ਛਕਣਾ

ਧਰਮ ਦੀ ਕਿਰਤ ਕਰਨੀ ਤੇ ਕਿਰਤ-ਕਮਾਈ ਵਿਚੋਂ ਲੋੜਵੰਦਾਂ ਦੀ ਸੇਵਾ ਕਰਨੀ—ਇਹ ਸਮਾਜਕ ਖੁਸ਼ਹਾਲੀ ਦਾ ਰਸਤਾ ਹੈ :

ਘਾਲਿ ਖਾਇ ਕਿਛੁ ਹਥਹੁ ਦੇਇ ॥
ਨਾਨਕ ਰਾਹੁ ਪਛਾਣਹਿ ਸੇਇ ॥

*(ਸਾਰੰਗ ਕੀ ਵਾਰ, ਸਲੋਕ ਮਹਲਾ ੧, ਪੰਨਾ ੧੨੪੫)*

## ਪਰਾਇਆ ਹੱਕ

ਕਿਸੇ ਦਾ ਹੱਕ ਮਾਰਨਾ ਪੂਰੀ ਤਰ੍ਹਾਂ ਵਿਵਰਜਿਤ ਹੈ। ਇਹ ਕੰਮ ਅਧਰਮੀ ਲੋਕਾਂ ਦਾ ਹੈ :

ਹਕੁ ਪਰਾਇਆ ਨਾਨਕਾ, ਉਸੁ ਸੂਅਰ ਉਸੁ ਗਾਇ ॥
ਗੁਰੁ ਪੀਰੁ ਹਾਮਾ ਤਾ ਭਰੇ, ਜਾ ਮੁਰਦਾਰੁ ਨ ਖਾਇ ॥

*(ਮਾਝ ਕੀ ਵਾਰ, ਸਲੋਕ ਮਹਲਾ ੧, ਪੰਨਾ ੧੪੧)*

## *ਰੁਪਏ ਪੈਸੇ ਦੀ ਸਾਵੀਂ ਵੰਡ*

ਉਹ ਮਨੁੱਖ, ਪਰਿਵਾਰ ਜਾਂ ਸਮਾਜ ਹੀ ਖੁਸ਼ਹਾਲ ਹੋ ਸਕਦਾ ਹੈ ਜਿਥੇ ਲੋਕਾਂ ਕੋਲ ਜਾਂ ਤਾਂ ਬਹੁਤਾ ਧਨ ਨਾ ਹੋਵੇ, ਜਾਂ ਬਿਲਕੁਲ ਕੰਗਾਲੀ ਨਾ ਹੋਵੇ। ਅਮੀਰ ਚਿੰਤਾਵਾਂ ਵਿਚ ਫਸੇ ਰਹਿੰਦੇ ਹਨ ਤੇ ਗਰੀਬ ਦੋ ਡੰਗ ਦੀ ਰੋਟੀ ਤੇ ਤਨ ਢਕਣ ਲਈ ਕੱਪੜੇ ਲਈ ਭਟਕਦੇ ਫਿਰਦੇ ਰਹਿੰਦੇ ਹਨ :

**ਜਿਸੁ ਗ੍ਰਿਹਿ ਬਹੁਤੁ, ਤਿਸੈ ਗ੍ਰਿਹਿ ਚਿੰਤਾ॥**
**ਜਿਸੁ ਗ੍ਰਿਹਿ ਥੋਰੀ, ਸੁ ਫਿਰੈ ਭ੍ਰਮੰਤਾ॥**
**ਦੁਹੂ ਬਿਵਸਥਾ ਤੇ ਜੋ ਮੁਕਤਾ, ਸੋਈ ਸੁਹੇਲਾ ਭਾਲੀਐ॥**

*(ਮਾਰੂ, ਮਹਲਾ ੫, ਪੰਨਾ ੧੦੧੯)*

## *ਨਿਰਭਉ ਤੇ ਨਿਰਵੈਰ ਹੋਣਾ*

ਨਾ ਕਿਸੇ ਤੋਂ ਡਰਨਾ (ਨਾ ਕਿਸੇ ਦੀ ਈਨ ਮੰਨਣੀ) ਤੇ ਨਾ ਹੀ ਕਿਸੇ ਨੂੰ ਡਰਾਉਣਾ, ਇਹ ਧਰਮੀ ਮਨੁੱਖ ਦੀ ਨਿਸ਼ਾਨੀ ਹੈ :

**ਭੈ ਕਾਹੂ ਕਉ ਦੇਤ ਨਹਿ, ਨਹਿ ਭੈ ਮਾਨਤ ਆਨ॥**
**ਕਹੁ ਨਾਨਕ ਸੁਨਿ ਰੇ ਮਨਾ, ਗਿਆਨੀ ਤਾਹਿ ਬਖਾਨਿ॥**

*(ਸਲੋਕ, ਮਹਲਾ ੯, ਪੰਨਾ ੧੪੨੭)*

## *ਜੀਵਨ-ਜੁਗਤੀ*

ਇਹ ਸੰਸਾਰ ਵਿਕਾਰਾਂ ਦਾ ਸਮੁੰਦਰ ਹੈ; ਇਸ ਵਿਚ ਵਿਕਾਰਾਂ ਦੇ ਪ੍ਰਭਾਵ ਤੋਂ ਬਚ ਕੇ ਰਹਿਣਾ ਹੈ, ਮਾਇਆ ਦੇ ਪ੍ਰਭਾਵ ਅਤੇ ਜਗਤ ਦੇ ਪਦਾਰਥਾਂ ਦੇ ਮੋਹ ਤੋਂ ਬਚ ਕੇ ਰਹਿਣਾ ਹੈ, ਜਿਵੇਂ ਕਿ ਮੁਰਗਾਬੀ ਪਾਣੀ ਵਿਚ ਰਹਿੰਦੀ ਆਪਣੇ ਖੰਭਾਂ ਨੂੰ ਪਾਣੀ ਦੇ ਅਸਰ ਤੋਂ ਬਚਾ ਕੇ ਰੱਖਦੀ ਹੈ ਅਤੇ ਜਿਵੇਂ ਚਿੱਕੜ ਵਿਚ ਉੱਗਿਆ ਕਮਲ ਦਾ ਫੁੱਲ ਚਿੱਕੜ ਤੋਂ ਉਤਾਂਹ ਰਹਿੰਦਾ ਹੈ। ਇਸ ਜੀਵਨ-ਜਾਚ ਦੀ ਸਮਝ ਗੁਰੂ ਦੇ ਸ਼ਬਦ ਵਿਚ ਸੁਰਤ ਜੋੜ ਕੇ ਆਉਂਦੀ ਹੈ :

**ਜੈਸੇ ਜਲ ਮਹਿ ਕਮਲੁ ਨਿਰਾਲਮੁ, ਮੁਰਗਾਈ ਨੈ ਸਾਣੇ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ, ਨਾਨਕ ਨਾਮੁ ਵਖਾਣੇ॥**

*(ਰਾਮਕਲੀ, ਸਿਧ ਗੋਸਟਿ, ਮਹਲਾ ੧, ਪੰਨਾ ੯੩੮)*

**ਸ੍ਰੀ ਗੁਰੂ ਗ੍ਰੰਥ ਸਾਹਿਬ ਜੀ ਦੇ ਵਾਕਰ (ਤੁੱਲ) ਕਿਸੇ ਪੁਸਤਕ ਨੂੰ ਅਸਥਾਪਨ ਨਹੀਂ ਕਰਨਾ।**

*—ਸਿੱਖ ਰਹਿਤ ਮਰਯਾਦਾ (ਸਿਰਲੇਖ : ਗੁਰਦੁਆਰੇ)*
*ਪ੍ਰਕਾਸ਼ਕ : ਸ਼੍ਰੋਮਣੀ ਗੁ: ਪ੍ਰ: ਕਮੇਟੀ, ਅੰਮ੍ਰਿਤਸਰ।*



